# ਬ੍ਰਿਹਾ

ਲੇਖਕ :
ਪ੍ਰਿੰਸੀਪਲ ਅਜੀਤ ਸਿੰਘ ਚੀਮਾ

ਪ੍ਰਕਾਸ਼ਕ :
**ਨਾਮਧਾਰੀ ਦਰਬਾਰ**
ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ,
ਨਵੀਂ ਦਿੱਲੀ-110015

# ਬ੍ਰਿਹਾ

ਲੇਖਕ :
ਪ੍ਰਿੰਸੀਪਲ ਅਜੀਤ ਸਿੰਘ ਚੀਮਾ

ਪ੍ਰਕਾਸ਼ਕ :
**ਨਾਮਧਾਰੀ ਦਰਬਾਰ**
ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ,
ਨਵੀਂ ਦਿੱਲੀ-110015

'ਬ੍ਰਿਹਾ' ਪੁਸਤਕ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ**

ਦੇ ਚਰਨਾਂ ਵਿੱਚ ਸਮਰਪਨ ਕਰਦਾ ਹਾਂ ਜਿਨ੍ਹਾਂ
ਦੀ ਕ੍ਰਿਪਾ ਸਦਕਾ ਮੈਂ ਇਹ ਕਾਵਿ ਪੁਸਤਕ
ਲਿਖਣ ਦੇ ਯੋਗ ਹੋ ਸਕਿਆ ਹਾਂ ।

—ਅਜੀਤ ਸਿੰਘ 'ਚੀਮਾ'

# ਭੂਮਿਕਾ

ਪ੍ਰਿੰਸੀਪਲ ਅਜੀਤ ਸਿੰਘ ਚੀਮਾ ਮੂਲ ਰੂਪ ਵਿਚ ਰੁਬਾਈਆਂ ਦੇ ਕਵੀ ਹਨ। ਰੁਬਾਈ ਕਹਿਣੀ ਵੀ **ਹਾਰੀ ਸਾਰੀ** ਦੇ ਵੱਸ ਦੀ ਗੱਲ ਨਹੀਂ ਹੁੰਦੀ। ਗ਼ਜ਼ਲ ਵਿਚ ਵੀ ਕਵੀ ਦੇ ਪਾਸ ਆਪਣੀ ਗੱਲ ਕਹਿਣ ਦੇ ਲਈ ਦੋ **ਮਿਸਰੇ** ਤਾਂ ਹੁੰਦੇ ਹੀ ਹਨ। ਪਰ ਰੁਬਾਈ ਦਾ ਸਾਰਾ ਅਧਾਰ ਜਾਂ ਧੁਰਾ ਮਾਤਰ ਇਕ ਚੌਥਾ ਮਿਸਰਾ ਹੀ ਹੁੰਦਾ ਹੈ ਜਿਸ ਵਿਚ ਕਵੀ ਨੇ ਕੁੱਜੇ ਵਿਚ ਸਾਗਰ ਬੰਦ ਕਰਨਾ ਹੁੰਦਾ ਹੈ। ਚੀਮਾ ਇਸ ਕਲਾ ਵਿਚ ਉਸਤਾਦ ਕਵੀਆਂ ਦੇ ਪੈਰ ਚਿੰਨ੍ਹਾਂ ਤੇ ਅੱਗੇ ਵਧ ਰਿਹਾ ਹੈ।

ਰੁਬਾਈ ਨੂੰ ਦੋ ਬੈਂਤੀ ਵੀ ਕਹਿੰਦੇ ਹਨ ਇਸ ਵਿਚ ਆਮ ਕਰ ਕੇ ਤਸੱਵਫ਼, ਸਦਾਚਾਰ, ਨਸੀਹਤ ਅਤੇ ਸੋਧ ਪ੍ਰਦਾਨ ਕਰਦੇ ਮਜ਼ਮੂਨ ਹੁੰਦੇ ਹਨ। ਉਰਦੂ ਵਿਚ ਤਾਂ ਹਰ ਵੱਡੇ ਕਵੀ ਨੇ ਰੁਬਾਈ ਕਹਿਣ ਵਿਚ ਮਾਣ ਮਹਿਸੂਸ ਕੀਤਾ ਹੈ। ਪੰਜਾਬੀ ਵਿਚ ਮੁਸ਼ਕਿਲ ਵਿਧਾ ਹੋਣ ਕਰ ਕੇ ਇਹ ਪਿੜ ਲੱਗਭਗ ਸੁੰਨਾ ਹੀ ਹੈ।

ਚੀਮਾ ਜੀ ਖ਼ੁਦ ਕਹਿੰਦੇ ਹਨ :

> ਪਰਖ ਹੀਰਿਆਂ ਦੀ ਜੌਹਰੀ ਜਾਣਦੇ ਨੇ
> ਪਰਖ ਸੋਨੇ ਦੀ ਜਾਣੇ ਲੁਹਾਰ ਕੀ ਏ

ਇਹ ਤਾਂ ਹੁਣ ਪਰਖਣ ਵਾਲੀ ਅੱਖ ਹੀ ਕਸੱਵਟੀ ਤੇ ਲੱਗਾ ਕੇ ਦੇਖ ਸਕਦੀ ਹੈ ਕਿ ਚੀਮਾ ਜੀ ਕਿਸ ਪਾਏ ਦੇ ਵਿਦਵਾਨ ਅਤੇ ਕਵੀ ਹਨ।

ਰੁਬਾਈ ਤੋਂ ਬਾਅਦ ਉਹਨਾਂ ਦਾ ਮਨ-ਭਾਉਂਦਾ ਵਿਸ਼ਾ ਹੈ ਬ੍ਰਿਹਾ। ਬ੍ਰਿਹਾ ਨੂੰ ਸੁਲਤਾਨ ਦੀ ਉਪਾਧੀ ਪ੍ਰਾਪਤ ਹੈ। ਹੋਰ ਸਾਰੇ ਦੁਨਿਆਵੀ ਸੁਲਤਾਨਾਂ ਦੇ ਤਾਜ ਉਡਾਲੇ ਗਏ ਹਨ, ਤਖ਼ਤ ਗਿਰਾਏ ਗਏ ਹਨ ਪਰ ਬ੍ਰਿਹਾ ਦੀ ਸੁਲਤਾਨੀ ਕਾਇਮ ਹੈ ਅਤੇ ਕਾਇਮ ਰਹੇਗੀ ਵੀ। ਬ੍ਰਿਹਾ ਤਾਂ ਬਾਲ ਦੇ ਜਨਮ ਸਮੇਂ ਹੀ ਉਸ ਦੇ ਅੰਗ ਸੰਗ ਹੋ ਜਾਂਦੀ ਹੈ। ਮਾਤਾ ਦੇ ਉਦਰ ਤੋਂ ਬ੍ਰਿਹਾ, ਪਰਮ-ਆਤਮਾ ਤੋਂ ਬ੍ਰਿਹਾ ਅਤੇ ਬਾਲ ਅੱਖਾਂ ਮਗਰੋਂ ਖੁੱਲ੍ਹਦੀਆਂ ਹਨ ਪਰ ਬ੍ਰਿਹਾ ਦੇ ਤਾਘਦੇ ਵਿਚ ਰੋਣ ਪਹਿਲਾਂ ਡਹਿ ਪੈਂਦਾ ਹੈ। ਪਰ ਬਸ ਫਿਰ ਕੀ ਗੱਲ, ਸੋ ਗੱਲ, ਬ੍ਰਿਹਾ ਦਰ ਬ੍ਰਿਹਾ, ਜੋਤੀ ਜੋਤ ਸਮਾ ਜਾਣ ਤੱਕ ਬ੍ਰਿਹਾ ਹੀ ਬ੍ਰਿਹਾ।

ਅਜੀਤ ਸਿੰਘ ਚੀਮਾਂ ਜ਼ਿੰਦਗੀ ਨੂੰ ਪਿਆਰ ਕਰਨ ਵਾਲਾ ਕਵੀ ਹੈ। ਬ੍ਰਿਹਾ ਦੇ

ਬਹੁਤੇ ਕਵੀਆਂ ਦੇ ਭਾਂਤੀ ਅਲਾਹਣੀਆਂ ਨਹੀਂ ਪਾਂਦਾ ਜਿਵੇਂ ਉਹ ਕਹਿੰਦਾ ਹੈ :—

ਅਫਰੀਨ ਹੈ ਜੀਮਿਆ ਮਸਤਾਨਿਆਂ ਦੇ
ਫਿਰ ਵੀ ਮੌਤ 'ਚੋਂ ਜ਼ਿੰਦਗੀ ਲੱਭਦੇ ਰਹੇ

ਅਜੀਤ ਸਿੰਘ ਚੀਮਾ ਦੀ ਕਵਿਤਾ ਭਾਵੇਂ ਬਿਰਹਾ ਪ੍ਰਧਾਨ ਹੈ ਪਰ ਕੰਪਾਸ ਵਾਂਗ ਉਸ ਦੀ ਸੇਧ ਆਪਣੇ ਇਸ਼ਟ ਗੁਰੂਦੇਵ ਵਲ ਹੀ ਰਹੀ ਹੈ । ਕਹਿੰਦਾ ਹੈ :—

ਠੱਗਾਂ ਚੋਰਾਂ ਯਾਰਾਂ ਨੂੰ, ਉਸ ਜੀਵਨ ਦਿੱਤਾ ਦੁਸ਼ਟਾਂ ਨੂੰ,
ਕਈ ਰਾਕਸ਼ ਅਤੇ ਗਦਾਰਾਂ ਨੂੰ ।
ਉਸ ਸੰਤ ਤੇ ਭਗਤ ਬਣਾ ਦਿੱਤਾ,
ਕਈ ਬੰਦਿਆਂ ਬਦ ਬਦਕਾਰਾਂ ਨੂੰ ।

ਰੱਬੀ ਬਾਣੀ ਅਨੁਸਾਰ ਸਰਬ ਰੋਗ ਕਾ ਅਉਖਧ ਨਾਮ ਹੈ :

ਅਜੀਤ ਸਿੰਘ ਚੀਮਾ ਵੀ ਲਿਖਦਾ ਹੈ :—

ਰਾਜ਼ੀ ਬੀਮਾਰ ਸੀ ਕੀਤੇ,
ਭੁੱਖੇ ਨੰਗੇ ਕਈ ਨਿਰਧਨ,
ਉਸ ਸ਼ਾਹ ਸਵਾਰ ਸੀ ਕੀਤੇ ।

ਪਰਸਿੱਧ ਦਾਗਸਤਾਨੀ ਲੇਖਕ ਰਸੂਲ ਹਮਜ਼ਾ ਦੇ ਕਥਨ ਅਨੁਸਾਰ ਲੇਖਕ ਹਰ ਸਮੇਂ ਹਰ ਥਾਂ ਤੇ ਆਪਣੀ ਡਿਊਟੀ ਤੇ ਹੀ ਹੁੰਦਾ ਹੈ । ਚੀਮਾ ਸਾਹਿਬ ਨੇ ਭਾਵੇਂ ਅਧਿਆਪਨ ਕਰਦਿਆਂ ਹੀ ਜੀਵਨ ਬਿਤਾਇਆ ਹੈ ਪਰ ਕਵੀ ਵੱਜੋਂ ਵੀ ਉਹ ਆਪਣਾ ਕਰਤੱਵ ਨਿਭਾਂਦੇ ਰਹੇ ਹਨ ਅਤੇ ਨਿਭਾ ਰਹੇ ਹਨ ।

ਕਵੀ ਚੈਂਡੀ ਦਾਸ ਗਮੀ ਸੌਂਦਣ ਵਿਚ ਪਰਮਾਤਮਾ ਪ੍ਰਬੰਧ ਦਿਖਾਈ ਦਿੰਦਾ ਸੀ । ਇਸੇ ਪ੍ਰਕਾਰ ਚੀਮਾ ਜੀ ਨੂੰ ਵੀ ਨਾਮਧਾਰੀਆਂ ਦੇ ਪਾਵਨ ਤੀਰਥ ਅਸਥਾਨ ਸ੍ਰੀ ਭੈਣੀ ਸਾਹਿਬ ਦੇ ਕਣ-ਕਣ ਵਿਚੋਂ ਆਪਣੇ ਇਸਟ ਗੁਰੂਦੇਵ ਦੀ ਮਹਿਕ ਆ ਰਹੀ ਹੈ ।

ਚੀਮਾ ਜੀ ਨੇ ਪ੍ਰਸੰਗ ਆਤਮਕ-ਕਾਵਿ ਸਿਰਜਣਾ ਦੇ ਨਾਲ-ਨਾਲ ਰੁਬਾਈ, ਗ਼ਜ਼ਲ ਅਤੇ ਲੰਮੀਆਂ ਕਵਿਤਾਵਾਂ ਲਿਖਣ ਵਿਚ ਵੀ ਖ਼ਾਸ ਰੁਚੀ ਦਾ ਪ੍ਰਦਰਸ਼ਨ ਕੀਤਾ ਹੈ । "ਖੂਹ" ਅਤੇ "ਸਾਰਾ" ਵਰਗੀਆਂ ਅਮਰ ਰਚਨਾਵਾਂ ਰਚੀਆਂ ਹਨ ।

ਭੈਣੀ ਸਾਹਿਬ ਬਾਰੇ ਲਿਖ-ਲਿਖ ਕੇ ਉਹਨਾਂ ਦੀ ਕੌਸ਼ਲਤਾ ਸਿਖਰਾਂ ਛੋਹ ਜਾਂਦੀ ਹੈ । ਰਾਮ ਸਰੋਵਰ, ਗੋਲ ਮੰਦਰ ਭੈਣੀ ਸਾਹਿਬ, ਲੋਹ ਲੰਗਰ, ਅਕਾਲ ਬੁੰਗਾ, ਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਮਾਤਾ ਜੀਵਨ ਕੌਰ, ਗੁਰੂ ਪ੍ਰਤਾਪ ਸਿੰਘ, ਗੁਰੂ ਜਗਜੀਤ ਸਿੰਘ, ਅੰਮ੍ਰਿਤਸਰ, ਲੁਧਿਆਣਾ ਅਤੇ ਮਲੇਰਕੋਟਲੇ ਦੇ ਸ਼ਹੀਦ । ਗੱਲ ਕੀ ਉਹਨਾਂ ਦੇ ਸੁਵਾਸ ਸੁਵਾਸ ਹਰਿ ਗੁਣ ਗਾਣ ਕੀਤਾ ਹੈ ਅਤੇ ਅਗਾਮੀ ਪੀੜ੍ਹੀਆਂ ਦੇ ਲਈ ਵੱਡਮੁੱਲਾ ਖ਼ਜ਼ਾਨਾ ਵਿਰਾਸਤ ਵਿਚ ਛੱਡਿਆ ਹੈ ।

ਰਾਮ ਸਰੋਵਰ ਬਾਰੇ ਲਿਖਦੇ ਹਨ :

ਤੇਤੀ ਕਰੋੜ ਦੇਵਤਾ ਇਸ਼ਨਾਨ ਇਥੇ ਆਣ ਕਰੇ,
ਕਰਾਂ ਕੀ ਸਿਫ਼ਤ ਇਕੋ ਰਾਮ ਦੇ ਤਲਾ ਦੀ ।

ਪਿੰਗਲ ਦੇ ਪੰਡਤ ਆਪਣੇ ਅਰਜੀਏ, ਆਪਣੇ ਗਜ਼ਾਂ ਨੂੰ ਆਪਣੇ ਪਾਸ ਹੀ ਸੰਭਾਲ ਰਖਣ। ਚੀਮਾ ਜੀ ਆਪਣੇ ਕਲਾਮ ਦੁਆਰਾ ਸੂਫੀ ਕਵੀਆਂ ਦਰਵੇਸ਼ਾਂ ਦੀ ਕਤਾਰ ਵਿਚ ਖੜਾ ਹੈ। ਬਾਬਾ ਬੁੱਲ੍ਹੇ ਸ਼ਾਹ ਕਿਸੇ ਅਕਾਦਮੀ ਜਾਂ ਨ੍ਰਿਤ ਸੰਸਥਾ ਤੋਂ ਨੱਚਣ ਦਾ ਡਿਪਲੋਮਾ ਲੈ ਕੇ ਨਹੀਂ ਆਇਆ ਸੀ। ਬੱਸ ਪੈਰਾਂ ਵਿਚ ਅਲਾਹੀ ਮਸਤੀ ਆਈ ਪੈਰੀਂ ਘੁੰਗਰੂ ਬੱਧੇ ਅਤੇ ਨੱਚ ਉੱਠਿਆ ਸੀ।

"ਤੇਰੇ ਇਸ਼ਕ ਨਚਾਇਆ ਕਰ ਥੱਈਆ ਥੱਈਆ।"

ਇਸ ਇਸ਼ਕ ਨੇ ਚੀਮਾ ਜੀ ਦੇ ਹੱਥਾਂ ਵਿਚ ਕਲਮ ਫੜਾਈ ਅਤੇ ਮਨ ਵਿਚ ਸੰਵੇਦਨਾ ਦਾ ਤੂਫ਼ਾਨ ਝੁਲਾਇਆ। ਸਿੱਟਾ ਪੁਸਤਕ ਰੂਪ ਵਿਚ ਤੁਹਾਡੇ ਹੱਥਾਂ ਵਿਚ ਹੈ।

—ਸੁਰਜੀਤ ਖੁਰਸ਼ੀਦੀ
ਸ੍ਰੀ ਭੈਣੀ ਸਾਹਿਬ
੬-੫-੯੪

## ਦੋ ਸ਼ਬਦ

ਇਹ ਪੁਸਤਕ ਦੀ ਤਿਆਰੀ ਵਿਚ ਮੈਂ ਬਹੁਤ ਚਿਰ ਤੋਂ ਲੱਗਾ ਸੀ । ਸ੍ਰੀ ਭੈਣੀ ਸਾਹਿਬ ਆ ਕੇ ਮੈਨੂੰ ਕਾਫ਼ੀ ਸਮਾਂ ਮਿਲਿਆ ਤੇ ਮੈਂ ਇਸ ਪੁਸਤਕ ਦੇ ਖਰੜੇ ਨੂੰ ਆਖ਼ਰੀ ਰੂਪ ਦਿਤਾ । ਇਸ ਪੁਸਤਕ ਨੂੰ ਛਪਵਾਉਣ ਦਾ ਸੁਆਲ ਖੜਾ ਹੋਇਆ ਤਾਂ ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੇਰੀ ਪੁਸਤਕ ਛਪਾ ਦੇਵੋ । ਆਪ ਜੀ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਪੁਸਤਕ ਛਪਵਾਉਣ ਦੀ ਆਗਿਆ ਦੇ ਦਿਤੀ ।

ਮੇਰਾ ਜਨਮ ਸੂਬਾ ਸੋਹਣ ਸਿੰਘ ਦੇ ਘਰ ਪਿੰਡ ਜਾਮਕੇ (ਸਿਆਲਕੋਟ) ਵਿਚ ਹੋਇਆ । ਮੇਰੇ ਪਿਤਾ ਜੀ ਜਥੇਦਾਰ ਵੀ ਸਨ । ਇਸ ਲਈ ਨਾਮਧਾਰੀ ਸਭਿਅਤਾ ਮੇਰੇ ਅੰਦਰ ਜਮਾਂਦਰੂ ਹੀ ਪ੍ਰਵੇਸ਼ ਕਰ ਗਈ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਗੀਤ ਸੁਣ ਸੁਣ ਕੇ ਉਹਨਾਂ ਦੀ ਯਾਦ ਛੋਟੀ ਉਮਰ ਤੋਂ ਹੀ ਛਾਈ ਰਹਿਣ ਲੱਗ ਪਈ । ਜਦ ਮੈਨੂੰ ਹੋਸ਼ ਆਈ ਤਾਂ ਚੀਨੀ ਵਾਲੇ ਦੇ ਮਿਸ਼ਨ ਦਾ ਅਸਲ ਮੰਤਵ ਮੈਨੂੰ ਸਮਝ ਆਇਆ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨੇੜਤਾ ਪ੍ਰਾਪਤ ਹੋਈ । ਉਨ੍ਹਾਂ ਦੇ ਪ੍ਰਵਚਨਾਂ ਤੋਂ ਹੀ ਚੀਨੀ ਵਾਲੇ ਦੀ ਯਾਦ ਦਿਲ ਵਿਚ ਘਰ ਕਰਦੀ ਗਈ । 1947 ਵਿਚ ਮੇਰੀ ਮਾਤਾ ਬੀਰ ਕੌਰ ਚੜ੍ਹਾਈ ਕਰ ਗਈ । ਉਨ੍ਹਾਂ ਦੀ ਯਾਦ ਨੇ ਮੈਨੂੰ ਬਹੁਤ ਚਿਰ ਬੇਹਬਲ ਕਰੀ ਰੱਖਿਆ । ਇਸੇ ਤਰ੍ਹਾਂ ਹੀ ਮੇਰੇ ਅੰਦਰ ਕਵਿਤਾ ਦਾ ਹੜ੍ਹ ਆਉਣਾ ਸ਼ੁਰੂ ਹੋ ਗਿਆ ਪਰ ਮੈਂ ਇਸ ਨੂੰ ਅਮਲੀ ਰੂਪ ਨਾ ਦੇ ਸਕਿਆ । 1959 ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ ਤਾਂ ਉਹਨਾਂ ਦੇ ਪਿਆਰ ਤੇ ਵਿਛੋੜੇ ਨੇ ਮੇਰੇ ਅੰਦਰ ਨਵਾਂ ਮੋੜ ਲੈ ਆਂਦਾ । ਉਦੋਂ ਮੈਂ ਇਹ ਕਵਿਤਾ ਲਿਖੀ :—

ਜਿਨੂੰ ਮੇਰੇ ਪਿਆਰ ਦੀ ਲੋੜ ਹੋਵੇ
ਦਰਸ਼ਨ ਗੁਰੂ ਜਗਜੀਤ ਦਾ ਪਾ ਲੈਣਾ ।

ਮੇਰੀ ਇਹ ਕਵਿਤਾ ਨਾਮਧਾਰੀ ਪੰਥ ਦੇ ਬੱਚੇ ਬੱਚੇ ਦੇ ਮੂੰਹ ਜ਼ਬਾਨੀ ਯਾਦ ਹੋ ਗਈ । ਮੇਰੀ ਇਹ ਕਵਿਤਾ ਮੇਰੇ ਹਿਰਦੇ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਦਰਸਾਉਂਦੀ ਹੈ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਸ਼ਰਧਾ ਭਾਵਨਾ ਪ੍ਰਗਟ

ਕਰਦੀ ਹੈ। ਇਸ ਪੁਸਤਕ ਵਿਚ ਚੀਨੀ ਵਾਲੇ ਪੀਆ ਦੀ ਯਾਦ ਵਿਚ ਬ੍ਰਿਹਾ ਕਵਿਤਾ ਲਿਖੀ ਹੈ ਜੋ ਕਿ ਸਿੰਘਾ-ਅਵਲੋਕਨ ਛੰਦ ਵਿਚ ਹੈ। ਇਸ ਕਵਿਤਾ ਦੇ ਸਿਰਲੇਖ ਨਾਲ ਹੀ ਮੈਂ ਆਪਣੀ ਕਿਤਾਬ ਦਾ ਨਾਮ ਬ੍ਰਿਹਾ ਰੱਖਿਆ ਹੈ। ਇਸ ਪੁਸਤਕ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਦੀਆਂ ਕਵਿਤਾਵਾਂ ਹਨ। ਜਾਨੀ ਸ਼ਾਹ ਫ਼ਕੀਰ ਦਾ ਗੁਰੂ ਹਰਗੋਬਿੰਦ ਸਾਹਿਬ ਲਈ ਪਿਆਰ ਕਵਿਤਾ ਰਾਹੀਂ ਪ੍ਰਗਟ ਕੀਤਾ ਹੈ। ਕਵਿਤਾ ਪੀਰ ਬੁਢਣਸ਼ਾਹ ਦਾ ਬ੍ਰਿਹਾ ਗੁਰੂ ਨਾਨਕ ਦੇਵ ਜੀ ਲਈ ਇਸ ਕਵਿਤਾ ਵਿਚ ਖੁਲ੍ਹ ਕੇ ਬਿਆਨ ਕੀਤਾ ਹੈ। ਇਸ ਲਈ ਬ੍ਰਿਹਾ ਪੁਸਤਕ ਵਜੂਦ ਵਿਚ ਆਈ। ਮੈਨੂੰ ਕਵਿਤਾ ਲਿਖਣ ਦੀ ਪ੍ਰੇਰਨਾ ਮੇਰੀ ਪਤਨੀ ਜੋਗਿੰਦਰ ਕੌਰ ਨੇ ਦਿਤੀ ਹੈ। ਉਸ ਦੇ ਉਪਰਾਲੇ ਸਦਕਾ ਮੈਂ ਐਫ. ਏ., ਬੀ. ਏ. ਦੀ ਪੜ੍ਹਾਈ ਕੀਤੀ ਤੇ ਇਕ ਅਧਿਆਪਕ ਦੇ ਰੂਪ ਵਿਚ 37 ਸਾਲ ਸਰਕਾਰ ਦੀ ਨੌਕਰੀ ਕੀਤੀ। ਮੇਰੀ ਮਿਹਨਤ ਤੇ ਲਗਨ ਨੂੰ ਮੁੱਖ ਰੱਖ ਕੇ 1974 ਵਿਚ ਰਾਸ਼ਟਰਪਤੀ ਵਲੋਂ ਮੈਨੂੰ ਨੈਸ਼ਨਲ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ। ਇਹ ਅਧਿਆਪਕਾਂ ਦਾ ਸਰਵੋਤਮ ਐਵਾਰਡ ਹੈ। ਇਸ ਐਵਾਰਡ ਸਦਕਾ ਹੀ ਮੇਰੀ ਵਿਦਿਆ ਵਿਭਾਗ ਵਿਚ ਕਾਫ਼ੀ ਇੱਜ਼ਤ ਬਣ ਗਈ। 1990 ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਦਾ ਪ੍ਰਿੰਸੀਪਲ ਥਾਪ ਕੇ ਇਕ ਬੜਾ ਵੱਡਾ ਮਾਣ ਬਖਸ਼ਿਆ ਹੈ। ਭਾਵੇਂ ਮੈਂ ਕਵਿਤਾ ਦੇ ਖੇਤਰ ਵਿਚ ਚੰਗਾ ਕਵੀ ਨਹੀਂ ਬਣ ਸਕਿਆ ਪਰ ਫਿਰ ਵੀ ਆਪਣੇ ਉਸਤਾਦ ਸੰਤ ਇੰਦਰ ਸਿੰਘ ਚੱਕਰਵਰਤੀ ਦੀ ਰਹਿਨੁਮਾਈ ਸਦਕਾ ਕਵਿਤਾ ਸਮਝਣ ਜੋਗਾ ਹੋ ਗਿਆ ਹਾਂ। ਆਸ ਹੈ ਕਿ ਉਸਤਾਦ ਕਵੀ ਮੇਰੀਆਂ ਰਚਨਾਵਾਂ ਨੂੰ ਪੜ੍ਹ ਕੇ ਮੈਨੂੰ ਆਪਣੇ ਵਿਚਾਰ ਜ਼ਰੂਰ ਭੇਜਣਗੇ। ਮੇਰੀਆਂ ਕਵਿਤਾਵਾਂ ਦੇ ਸਾਰੇ ਲਿਖਤੀ ਕੰਮ ਵਿਚ, ਇੰਦਰਜੀਤ ਕੌਰ ਪਿੰਡ ਭੱਲ (ਸੰਗਰੂਰ) ਅਤੇ ਮੇਰੀ ਪੁੱਤਰੀ ਬਰਿੰਦਰ ਕੌਰ ਨੇ ਬੜਾ ਹੱਥ ਵਟਾਇਆ ਹੈ।

ਪਿੰਡ ਬੁਸੋਵਾਲ,
ਡਾਕਖ਼ਾਨਾ ਸੁਲਤਾਨਪੁਰ ਲੋਧੀ,
ਜ਼ਿਲ੍ਹਾ ਕਪੂਰਥਲਾ।

**ਅਜੀਤ ਸਿੰਘ "ਚੀਮਾ"**
ਪ੍ਰਿੰਸੀਪਲ
ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ,
ਸ੍ਰੀ ਭੈਣੀ ਸਾਹਿਬ।

# ਤਤਕਰਾ

## ਰੁਬਾਈ

ਹਿਜ਼ਰ ਤੇਰੇ ਵਿਚ ਚੰਨੀ ਵਾਲੇ  
ਮੈਂ ਨ ਜਿਊਂਦੀ ਨ ਮਰਦੀ।  
ਮਿਲਿਆ ਕਿਤੇ ਮਹਿਬੂਬ ਨ ਮੇਰਾ  
ਮੈਂ ਖ਼ਾਕ ਛਾਣੀ ਦਰ ਦਰ ਦੀ।  
ਹੋਵੇ ਜੇ ਕੋਈ ਦਰਦੀ ਦਿਲ ਦਾ  
ਦਰਦ ਦਿਲੇ ਦਾ ਵੰਡੇ।  
ਦਸ ਮਹਿਰਮ ਦੀ ਪਾਵੇ "ਚੀਮਾ"  
ਮੈਂ ਸਮਝਾਂ ਉਸ ਨੂੰ ਦਰਦੀ।

# ਜਿਨ੍ਹੂੰ ਮੇਰੇ ਦੀਦਾਰ ਦੀ ਲੋੜ ਹੋਵੇ

ਦੀਨ ਦੁਖੀ ਗ਼ਰੀਬ ਨਿਥਾਵਿਆਂ ਤੇ,
ਗਲ਼ੇ ਆਜਿਜ਼ ਧਤੀਮਾਂ ਨੂੰ ਲਾਣ ਵਾਲੇ।
ਨਦਰੀ ਨਦਰ ਨਾਲ ਨਦਰ ਨਿਹਾਲ ਕਰਕੇ,
ਦੈਂਤੋਂ ਦੇਵਤੇ ਸਾਨੂੰ ਬਨਾਣ ਵਾਲੇ।
ਮਿੱਠੀ ਜਿਹੀ ਮੁਸਕਾਨ ਦੇ ਨਾਲ ਮਾਹੀਆ,
ਸਾਡੇ ਦਿਲਾਂ ਦੀ ਕਲੀ ਖਿੜਾਨ ਵਾਲੇ।
ਇਸ ਮਿੱਟੀ ਦੀ ਮੁੱਠ 'ਚ ਲੁੱਕ ਗਏ ਓ,
ਸਿਰ ਤੇ ਸਿੱਧੀ ਦਸਤਾਰ ਸਜਾਣ ਵਾਲੇ।
ਢੇਰੀ ਢਾਹ ਕੇ ਚਿਖਾ ਦੇ ਕੋਲ ਬੈਠਾ,
ਮੇਰੀਆਂ ਅੱਖੀਆਂ 'ਚੋਂ ਹੰਝੂ ਕਿਰਨ ਲੱਗੇ।
ਗੁਰੂ ਵੱਡੇ ਪ੍ਰਤਾਪ ਪ੍ਰਤਾਪ ਵਾਲੇ,
ਮੇਰੀਆਂ ਅੱਖੀਆਂ ਸਾਹਮਣੇ ਫਿਰਨ ਲੱਗੇ।

ਹੱਥ ਜੋੜ ਕੇ ਉਨ੍ਹਾਂ ਨੂੰ ਅਰਜ਼ ਕੀਤੀ,
ਸਾਨੂੰ ਪੰਧ ਵਿਛੋੜੇ ਦਾ ਪਾ ਗਏ ਓ।
ਪਿਛਲੇ ਫੱਟਾਂ ਤੇ ਨਹੀਂ ਅੰਗੂਰ ਆਇਆ,
ਹੋਰ ਚਿਣਗ ਜੁਆਤੀਆਂ ਲਾ ਗਏ ਓ।
ਚੰਦਾਂ ਵਰਸ਼ ਨਹੀਂ ਜਿਨ੍ਹਾਂ ਨੇ ਮੁੱਕ ਜਾਣਾ,
ਸੁੰਞੀ 'ਯੁੱਧਿਆ ਭੈੜੀ ਬਣਾ ਗਏ ਓ।
ਸਿਰ ਤੇ ਦਰਦ, ਫ਼ਿਰਾਕ ਤੇ ਹਿਜਰ ਵਾਲੀ,
ਰਾਤ ਕਹਿਰ ਵਿਛੋੜੇ ਦੀ ਪਾ ਗਏ ਓ।
ਸਾਡੇ ਹਾਲ ਤੇ ਜ਼ਰਾ ਕੁ ਤਰਸ ਕਰਦੋਂ,
ਇਸ ਮੇਲੇ ਨੂੰ ਹੱਸੀਂ ਭੁਗਤਾ ਜਾਂਦੋਂ।

ਢਾਈ ਲੱਖ ਜੋ ਪਾਠ ਕਰਾਏ ਹੈਸਨ,
ਹੱਥੀਂ ਉਨ੍ਹਾਂ ਦਾ ਭੋਗ ਤਾਂ ਪਾ ਜਾਂਦੇਂ ।

ਤੁਸੀਂ ਕਹਿੰਦੇ ਸਉ ਬਾਹੁੜੇਂ ਗੁਰੂ ਐਣਾ,
ਸਾਨੂੰ ਉਹਦਾ ਦੀਦਾਰ ਕਰਾਇਆ ਹੀ ਨਹੀਂ ।
ਉਹਨੂੰ ਢੂੰਢਦੇ ਆਪ ਹੀ ਤੁਰ ਗਏ ਹੋ,
ਅਜੇ ਤੀਕ ਬੇਦਰਦ ਉਹ ਆਇਆ ਹੀ ਨਹੀਂ ।
ਸਦੀਆਂ ਬੀਤ ਗਈਆਂ ਉਹਦੇ ਹਿਜ਼ਰ ਅੰਦਰ,
ਉਹਨੇ ਆਣ ਕੇ ਦਰਦ ਵੰਡਾਇਆ ਹੀ ਨਹੀਂ ।
ਤੁਸੀਂ ਆਪ ਵੀ ਉਨ੍ਹਾਂ ਦੇ ਕੋਲ ਤੁਰ ਗਏ,
ਕਿਸੇ ਠਾਕੁਰ ਦੇ ਪਿਆਰ ਭਰਮਾਇਆਂ ਹੀ ਨਹੀਂ ।
ਅਜੇ ਤੀਕ ਮਾਹੀਆ ਲਾਟਾਂ ਨਿਕਲ ਰਹੀਆਂ,
ਤੇਰੇ ਪਿਤਾ ਪਿਆਰੇ ਦੀ ਮੜ੍ਹੀ ਵਿੱਚੋਂ ।
ਅਜੇ ਨਹੀਂ ਸ਼ਹੀਦਾਂ ਦਾ ਖ਼ੂਨ ਸੁੱਕਾ,
ਭੇੜੀ ਕੋਟਲੇ ਦੀ ਖ਼ੂਨੀ ਗੜ੍ਹੀ ਵਿੱਚੋਂ ।

ਕੀ ਤੂ ਸਮਝਿਆ ਅੱਜ ਦੇ ਸੇਵਕਾਂ 'ਚੋਂ,
ਤੈਨੂੰ ਲੱਭਣਾ ਯਾਰ ਪੁਰਾਣਾ ਹੀ ਨਹੀਂ ।
ਕੀ ਤੂੰ ਸਮਝਿਆ ਸੰਤ ਗਿਆਨ ਸਿੰਘ ਤੋਂ,
ਬਿਨਾਂ ਕਿਸੇ ਨੇ ਵਾਰਾ ਸੁਣਾਨਾ ਹੀ ਨਹੀਂ ।
ਕੀ ਤੂੰ ਸਮਝਿਆ ਆਲਿਮ ਤੇ ਅਤਰ ਸਿੰਘ ਤੋਂ,
ਬਿਨਾਂ ਕਿਸੇ ਨੇ ਨਾਚ ਵਿਖਾਣਾ ਹੀ ਨਹੀਂ ।
ਭੂਰੀ ਵਾਲਿਆਂ ਤੇ ਆਲਾ ਸਿੰਘ ਬਾਝੋਂ,
ਤੈਨੂੰ ਕਿਸੇ ਨੇ ਚੌਰ ਝੁਲਾਣਾ ਹੀ ਨਹੀਂ ।
ਤੂੰ ਤਾਂ ਲਾਂਗਰੀ ਰਤਨ ਦੀ ਦਸ਼ਾ ਉੱਤੇ,
ਜ਼ਰਾ ਜਿੰਨਾ ਨਾ ਕੀਤਾ ਧਿਆਨ ਸਤਿਗੁਰ ।
ਪੱਥਰ ਵਾਂਗਰਾਂ ਹੋਇਆ ਵਜ਼ੀਰ ਤੇਰਾ,
ਤੈਨੂੰ ਸਮਝਿਆ ਉਸ ਈਮਾਨ ਸਤਿਗੁਰ ।

ਕੇਸਰ ਕਿੱਲੀ ਨੇ ਤੈਨੂੰ ਭਰਮਾ ਲਿਆ ਏ,
ਜਾਂ ਫਿਰ ਹੁੱਪ ਨੇ ਚੁੱਪ ਕਰਾ ਲਿਆ ਏ ।
ਚੀਨੀ ਵਾਲੇ ਦੇ ਵਾਂਗਰਾਂ ਜਿਉਣ ਸਿੰਘ ਨੇ,
ਤੈਨੂੰ ਨੌਂਦੇ ਦੇ ਤਾਈਂ ਬੁਲਾ ਲਿਆ ਏ ।
ਲਾਲ ਸਿੰਘ ਜਿਹੇ ਮਸਤ ਮਸਤਾਨਿਆਂ ਨੇ,
ਜਾਂ ਫਿਰ ਜਾਲ ਪ੍ਰੇਮ ਦਾ ਪਾ ਲਿਆ ਏ ।

ਇਹ ਵੀ ਪਤਾ ਨਹੀਂ ਸਤਿਗੁਰੂ ਹਰੀ ਸਿੰਘ ਜੀ,
ਜਬਰਨ ਤੁਸਾਂ ਨੂੰ ਕੋਲ ਬੁਲਾ ਲਿਆ ਏ।
ਮੰਗਲ ਸਿੰਘ ਫ਼ਰੇਸ਼ਤਾ ਆਣ ਕੇ ਤੇ,
ਤੈਨੂੰ ਲੈ ਗਿਆ ਲੈਕਚਰ ਸੁਨਾਣ ਖਾਤਰ।
ਭਗਤ ਸਿੰਘ ਜਿਹੇ ਤਾਰਿਆਂ ਵਿੱਚ ਚੰਨਾ,
ਚਲਾ ਗਿਆ ਏਂ ਆਸਣ ਜਮਾਣ ਖ਼ਾਤਰ।

ਮੇਰੇ ਪਾਤਸ਼ਾਹ ਅੱਗੋਂ ਜਵਾਬ ਦਿੱਤਾ,
ਮੇਰੇ ਲਾਡਲੇ ਐਨਾ ਘਬਰਾਈਦਾ ਨਹੀਂ।
ਲੰਬੇ ਸਫ਼ਰ ਵਿੱਚ ਪਏ ਮੁਸਾਫ਼ਰਾਂ ਨੂੰ,
ਵਾਜਾਂ ਮਾਰ ਕੇ ਐਦਾਂ ਬੁਲਾਈ ਦਾ ਨਹੀਂ।
ਏਨ੍ਹਾਂ ਮਸਤ ਮਲੰਗਾਂ ਨੂੰ ਕਹਿ ਜਾ ਕੇ,
ਕੂਕਾਂ ਮਾਰ ਕੇ ਐਦਾਂ ਕੁਰਲਾਈਦਾ ਨਹੀਂ।
ਮੈਨੂੰ ਦੁਖ ਹੈ ਦੁਖੀ ਦੁਖਿਆਰਿਆਂ ਦਾ,
ਦੁੱਖ ਦੇ ਕੇ ਦੁਖੀ ਦੁਖਾਈਦਾ ਨਹੀਂ।
ਮੇਰੀ ਖ਼ੁਸ਼ੀ ਨੂੰ ਖੁਸ਼ੀ ਜੋ ਸਮਝਦੇ ਹੋ,
ਪੂਰਾ ਦਿਲੀ ਅਰਮਾਨ ਕਰਵਾ ਦੇਣਾ।
ਸਵਾ ਲੱਖ ਜੋ ਪਾਠ ਮੈਂ ਤੋਰਿਆ ਏ,
ਭੋਗ ਐਰਕੀਂ ਹੋਲੇ ਤੇ ਪਾ ਦੇਣਾ।

ਸਬਰ, ਸਿਦਕ, ਸੰਤੋਖ ਨੂੰ ਬੰਨ੍ਹ ਪੱਲੇ,
ਪਿਛਲੇ ਵੈਰ ਵਿਰੋਧ ਮਿਟਾ ਦੇਣਾ।
ਸੁਲਹ ਕੁਲ ਇਸ ਝੇੜੇ ਸਫ਼ੈਦ ਤਾਈਂ,
ਸਾਰੇ ਜੱਗ ਵਿੱਚ ਤੁਸਾਂ ਝੁਲਾ ਦੇਣਾ।
ਚੀਨੀ ਵਾਲੇ ਨੂੰ ਰੱਖਣਾ ਯਾਦ ਹਰਦਮ,
ਉਸਦੀ ਯਾਦ ਨਾ ਦਿਲੋਂ ਭੁਲਾ ਦੇਣਾ।
ਲੋੜ ਦੇਸ ਨੂੰ ਪਵੇ ਮਸਤਾਨਿਓਂ ਜੇ,
ਸੀਸ ਕੌਮ ਦੀ ਭੇਟ ਚੜ੍ਹਾ ਦੇਣਾ।
ਏਸ ਦੇਹ ਨੇ ਤੁਸਾਂ ਨੂੰ ਲੱਭਣਾ ਨਹੀਂ,
ਤੜਪ-ਤੜਪ ਨਾ ਜਾਨ ਗੁਆ ਲੈਣਾ।
ਜਿਨ੍ਹੇ ਮੇਰੇ ਦੀਦਾਰ ਦੀ ਲੋੜ ਹੋਵੇ,
ਉਹਨੇ ਦਰਸ ਜਗਜੀਤ ਦਾ ਪਾ ਲੈਣਾ।

## ਅਟੱਲ ਪ੍ਰਤਾਪੀ

ਪਰਤ ਆਪ ਆਇਆ ਨਾਨਕ ਪ੍ਰਤਾਪੀ,
ਬਣ ਕੇ ਜੀਵਨ ਦਾ ਲਾਲ ਪ੍ਰਤਾਪ ਆਇਆ।
ਦੀਨ ਦੁਖੀ ਦੁਖਿਆਰੀ ਮਖ਼ਲੂਕ ਦੇ ਉਹ,
ਦੂਰ ਕਰਨ ਲਈ ਆਪ ਵਰਲਾਪ ਆਇਆ।
ਰੋਗੀ ਸੋਗੀ ਤੇ ਜੋਗੀਆਂ ਭੋਗੀਆਂ ਦੇ,
ਕਟਣ ਵਾਸਤੇ ਤਾਪ ਸੰਤਾਪ ਆਇਆ।
ਸ਼ਾਂਤੀ ਅਮਨ ਮੁਹੱਬਤ ਤੇ ਏਕਤਾ ਦਾ,
ਰੱਬ ਲੈ ਸੁਨੇਹਾ ਖ਼ੁਦ ਆਪ ਆਇਆ।
ਖ਼ੁਦ ਖ਼ੁਦਾ ਨੂੰ ਮੈਂ ਖ਼ੁਦਾ ਆਖਾਂ,
ਜਾਂ ਪ੍ਰਤਾਪੀ ਨੂੰ ਖ਼ੁਦ ਖ਼ੁਦਾ ਸਮਝਾਂ।
ਸ਼ਕਲ ਦੋਹਾਂ ਦੀ ਇਕੋ ਪ੍ਰਤੀਤ ਹੋਵੇ,
ਇਕ ਦੂਜੇ ਤੋਂ ਕਿਨ੍ਹੂੰ ਜੁਦਾ ਸਮਝਾਂ।
ਕੇਹੜੇ ਕੇਹੜੇ ਉਪਕਾਰ ਮੈਂ ਗਿਣਾਂ ਤੇਰੇ,
ਗਿਣ ਸਕੇ ਨ ਤੁਛ ਜ਼ਬਾਨ ਮੇਰੀ।
ਕਈ ਵਾਰ ਸਿਰ ਕਲਮ ਦਾ ਕਲਮ ਕੀਤਾ,
ਕਰ ਸਕੀ ਨ ਕਲਮ ਬਿਆਨ ਮੇਰੀ।
ਜਿਸਨੂੰ ਦੇ ਅੱਖਾਂ, ਅੱਖਾਂ ਉਹ ਵੇਖਣ,
ਇਹ ਅੱਖਾਂ ਕੀ ਕਰਨ ਪਛਾਣ ਤੇਰੀ।
ਬੂੰਦ ਸਾਗਰ ਦਾ ਥਾਹ ਕੀ ਪਾ ਸਕੇ,
ਕਿਵੇਂ ਪਰਖ ਲਏ ਬੁੱਧੀ ਅੰਞਾਣ ਮੇਰੀ।
ਤੂੰ ਬੇਅੰਤ, ਬੇਅੰਤ ਨੇ ਚੋਜ ਤੇਰੇ,
ਬੇਅੰਤ ਦੀ ਅਸਾਂ ਨੂੰ ਸਾਰ ਕੀ ਏ।
ਪਰਖ ਹੀਰਿਆਂ ਦੀ ਜੌਹਰੀ ਜਾਣਦੇ ਨੇ,
ਪਰਖ ਸੋਨੇ ਦੀ ਜਾਣੇ ਲੁਹਾਰ ਕੀ ਏ।

ਹਰਾ ਕੀਤਾ ਤੂੰ ਹਰੀ ਦਾ ਚਮਨ ਆ ਕੇ,
ਕਲੀਆਂ ਸੁੱਕ ਗਈਆਂ ਮੁੜ ਕੇ ਟਹਿਕੀਆਂ ਨੇ।
ਭੈਣੀ ਸਾਹਿਬ ਤੇ ਫੇਰ ਨਿਖਾਰ ਆਇਆ,
ਜੰਗਲ ਜੂਹ ਬੇਲੇ ਜੂਹਾਂ ਮਹਿਕੀਆਂ ਨੇ।
ਮੋਰ ਅਤੇ ਚਕੋਰ ਵਿੱਚ ਲੋਰ ਆਏ,
ਕੋਇਲਾਂ ਬੁਲਬੁਲਾਂ ਖੁਸ਼ੀ ਵਿੱਚ ਚਹਿਕੀਆਂ ਨੇ।
ਹੋਏ ਮੇਲ ਫਿਰ ਚਿਰੀਂ ਵਿਛੁੰਨਿਆਂ ਦੇ,
ਮਸਾਂ ਮਸਾਂ ਮਿਲੀਆਂ ਰੂਹਾਂ ਸਹਿਕੀਆਂ ਨੇ।
ਚੁੱਕ ਦੇਂਕੀਆਂ ਲਈਆਂ ਉੱਚਕਿਆਂ ਨੇ,
ਤੇਰੀ ਆਮਦ ਨਾਲ ਨਵਾਂ ਇੱਕ ਮੋੜ ਆਇਆ।
ਜੈ ਜੈ ਕਾਰ ਹੋ ਗਈ ਸਾਰੇ ਕਹਿਣ ਲੱਗੇ,
ਬੰਦੀ ਛੋੜ ਆਇਓ ਬੰਦੀ ਛੋੜ ਆਇਆ।

ਸੁੱਚ ਸੋਧ ਮਰਿਆਦਾ, ਦੀ ਰਦਾ ਲੈ ਕੇ,
ਸੋਧਨ ਜੱਗ ਨੂੰ ਮਰਦੋ ਮਰਦਾਨ ਤੁਰਿਆ।
ਮੁਰਦਾ ਹੋਈ ਸਿੱਖੀ, ਸਿੱਖੀ ਚਿਰਾਂ ਤੋਂ ਸੀ,
ਜਾਨੀ ਜਾਨ ਉਸ ਵਿੱਚ, ਪਾਣ ਜਾਨ ਤੁਰਿਆ।
ਨਾਮ ਦਾਨ ਇਸ਼ਨਾਨ ਦੀ ਹਾਸ ਲੈ ਕੇ,
ਸੌਦਾ ਸੱਚ ਦਾ ਕਰਨ ਬਲਵਾਨ ਤੁਰਿਆ।
ਭੁੱਲੇ ਭਟਕਿਆਂ ਚੋਰਾਂ ਉੱਚਕਿਆਂ ਨੂੰ,
ਰਾਹੇ ਰੱਬ ਦੇ ਪਾਣ ਭਗਵਾਨ ਤੁਰਿਆ।
ਗੋਲੇ ਗਿਆਨ ਦੇ ਦਾਗੇ ਅਠੌਤਰੀ 'ਚੋਂ,
ਕੰਧ ਕੋਹੜ ਕੁਰਹਿਤ ਦੀ ਢਾਹ ਦਿੱਤੀ।
ਐਸਾ ਮੋਅਜਜ਼ਾ ਮੌਜ ਦੇ ਨਾਲ ਕੀਤਾ,
ਸਿੱਖੀ ਸੁੱਤੀ ਹੋਈ ਫੇਰ ਜਗਾ ਦਿੱਤੀ।

ਇਕੋ ਨਦਰ ਨਾਲ ਨਦਰ ਨਿਹਾਲ ਕੀਤਾ,
ਵੱਡੇ ਵੱਡਿਆਂ ਲੋਫ਼ਰ ਲਫ਼ੰਗਿਆਂ ਨੂੰ।
ਨੱਥ ਪ੍ਰੇਮ ਦੀ ਘੁੱਟ ਕੇ ਨੱਕ ਪਾਈ,
ਬੇਦੀਨਾਂ, ਬੇਦੀਦਾਂ, ਬੇਢੰਗਿਆਂ ਨੂੰ।
ਉਹ ਵੀ ਅਮਨ ਦੇ ਹਾਮੀ ਬਣਾ ਦਿੱਤੇ,
ਨਿੱਤ ਕਰਨ ਫ਼ਸਾਦ ਤੇ ਦੰਗਿਆਂ ਨੂੰ।
ਨਾਮ ਬਾਣੀ ਦੇ ਮਾਰ ਕੇ ਬਾਣ ਤਿੱਖੇ,
ਵਿੰਨ੍ਹ ਸੁਟਿਆ ਚਾਤਰ ਕੁਰੰਗਿਆਂ ਨੂੰ।

ਸੁਰਮਾ ਗਿਆਨ ਦਾ ਨੇਤ੍ਰਾਂ ਵਿੱਚ ਪਾ ਕੇ,
ਲਾਹਿਆ ਮੋਤੀਆਂ ਬਿੰਦ ਦੇ ਜਾਲਿਆਂ ਨੂੰ।
ਸੰਤ ਖ਼ਾਲਸੇ ਦੀ ਜੈ ਜੈ ਕਾਰ ਹੋਈ,
ਪਈਆਂ ਭਾਜੜਾਂ ਦਿਲਾਂ ਦੇ ਕਾਲਿਆਂ ਨੂੰ।

ਸੰਪਰਦਾਵਾਂ ਦੇ ਝਗੜੇ ਮਿਟਾਣ ਖ਼ਾਤਰ,
ਸੱਦਾ ਦਿੱਤਾ ਗਿਆਨੀਆਂ ਬੋਧੀਆਂ ਨੂੰ।
ਕੱਢੀ ਈਰਖਾ ਦਿਲਾਂ ਦਿਵਾਨਿਆਂ ਦੀ,
ਕਰ ਕੇ ਕੱਨਿਆਂ ਖੁਲ੍ਹਿਆਂ ਸੋਧੀਆਂ ਨੂੰ।
ਮਿੱਠ ਬੋਲੜੇ ਬੋਲ ਕੇ ਬੋਲ ਮਿੱਠੇ,
ਕੀਤਾ ਸ਼ਾਂਤ ਸੀ ਕੱਟੜ ਵਿਰੋਧੀਆਂ ਨੂੰ।
ਐਸੀ ਪਿਆਰ ਗਲਵਕੜੀ ਪਾਈ ਸਤਿਗੁਰ,
ਕੀਤਾ ਠੰਡਿਆਂ ਠਾਰ ਕਰੋਧੀਆਂ ਨੂੰ।
ਭਾਜੀ ਪਿਆਰ ਦੀ ਪਾ ਕੇ ਸਭ ਤੋਰੇ,
ਕੱਢ ਦਿੱਤੀ ਸੀ ਤਾਤ ਪਰਾਈ ਵਿਚੋਂ।
ਖਿੱਚ ਲਏ ਸਾਰੇ ਮਿਕਨਾਤੀਸ ਵਾਂਗੂ,
ਹੁਜਰੇ ਦਿਲਾਂ ਦੀ ਕੀਤੀ ਸਫ਼ਾਈ ਵਿਚੋਂ।

ਤੁਸੀਂ ਸਿੱਖ ਸਮਾਜ ਲਈ ਸੋਚਦੇ ਸਉ,
ਸੁਪਨੇ ਤੁਸਾਂ ਦੇ ਅੱਜ ਸਾਕਾਰ ਬਣ ਗਏ।
ਜੀਵਨ ਦਾਨ ਦਿੱਤਾ ਜੀਵਨ ਜੋਗਿਆਂ ਨੂੰ,
ਸਾਰੇ ਕੰਮੀ ਕਮੀਨ ਸਰਦਾਰ ਬਣ ਗਏ।
ਜੀਵਨ ਨਗਰ 'ਚੋਂ ਜੰਡ ਕਰੀਰ ਮੁੱਕੇ,
ਬੀਆਬਾਨ ਉਜਾੜ ਗੁਲਜ਼ਾਰ ਬਣ ਗਏ।
ਭੁੱਖ ਦੁੱਖ ਗ਼ਰੀਬੀ ਨਾਲ ਘੁਲਣ ਵਾਲੇ,
ਮਾਲਕ ਜ਼ਿਮੀਂ ਦੇ ਸ਼ਾਹ ਸਵਾਰ ਬਣ ਗਏ।
ਤੇਰੀਆਂ ਰਹਿਮਤਾਂ ਦੀ ਐਸੀ ਹੋਈ ਵਰਖਾ,
ਪਿਛਲੇ ਰੋਗ ਤੇ ਸੋਗ ਸੰਤਾਪ ਭੁੱਲ ਗਏ।
ਮਿਲਿਆ ਚਾਨਣਾ ਘੁੱਪ ਹਨੇਰਿਆਂ ਨੂੰ,
ਹਸਪਤਾਲ ਤੇ ਕਾਲਜ ਸਕੂਲ ਖੁੱਲ੍ਹ ਗਏ।

ਵਿਆਹ ਸ਼ਾਦੀਆਂ ਦੇ ਢੰਗ ਬਦਲ ਦਿੱਤੇ,
ਰਸਤਾ ਸੌਖ ਸੁਖੈਨ ਬਣਾ ਦਿੱਤਾ।
ਕਰ ਕੇ ਮੇਲਿਆਂ ਵਿੱਚ ਅਨੰਦ ਕਾਰਜ,
ਗੁਰਮੁਖੀ ਸੀ ਰਾਹ ਚਲਾ ਦਿੱਤਾ।

ਦਾਜ ਦੇਣ ਦੀ ਰਸਮ ਦੀ ਧੌਣ ਭੰਨ੍ਹੀ,
ਧੀਆਂ ਵਾਲਿਆਂ ਦਾ ਭਾਰ੍ਹਾ ਲਾਹ ਦਿੱਤਾ।
ਨਵੀਂ ਨਸਲ ਨੂੰ ਨਵੀਂ ਨਵ ਸੇਧ ਦੇ ਕੇ,
ਨਵਾਂ ਪੂਰਨਾ ਸਤਿਗੁਰਾਂ ਪਾ ਦਿੱਤਾ।
ਕੀਤਾ ਜੋ ਉਪਕਾਰ ਸਮਾਜ ਉੱਤੇ,
ਕਰ ਸਕੇ ਕੀ 'ਚੀਮਾ' ਬਿਆਨ ਉਸ ਨੂੰ।
ਸਦੀਆਂ ਤੀਕ ਇਹ ਦਿਲਾਂ ਤੇ ਛਾਪ ਰਹਿਸੀ,
ਯਾਦ ਰਖੇਗਾ ਹਿੰਦੋਸਤਾਨ ਉਸ ਨੂੰ।

## ਗੁਰੂ ਪ੍ਰਤਾਪ ਤੇਰਾ ਵੱਡਾ ਪ੍ਰਤਾਪ

ਗੁਰੂ ਪ੍ਰਤਾਪ ਤੇਰਾ ਵੱਡਾ ਪ੍ਰਤਾਪ
ਉਹ ਹੈ ਸੀ ਰੱਬ ਆਪ
ਆਇਆ ਪਾਪੀਆਂ ਨੂੰ ਤਾਰਨੇ
ਪਾਪੀਆਂ ਨੂੰ ਤਾਰਨੇ, ਤੇ ਕਸ਼ਟ ਨਿਵਾਰਨੇ
ਦੁਸ਼ਟ ਉਧਾਰਣੇ ਤੇ ਸੰਤ ਉਬਾਰਨੇ
ਸੰਤ ਉਬਾਰਨੇ ਤੇ ਜ਼ਾਲਮਾਂ ਨੂੰ ਮਾਰਨੇ
ਤਪਿਆਂ ਨੂੰ ਠਾਰਨੇ ਤੇ ਕਿਸਮਤ ਸਵਾਰਨੇ
ਕਿਸਮਤ ਸਵਾਰਨੇ ਤੇ ਧਰਮ ਨੂੰ ਨਖਾਰਨੇ
ਪਾਪ ਨੂੰ ਮਿਟਾ ਕੇ ਕਰਨ ਨੇਕੀ ਵਾਲੀ ਕਾਰ ਨੇ

ਜੀਵਨ ਦਾ ਤਾਰਾ, ਗੁਰੂ ਹਰੀ ਦਾ ਪਿਆਰਾ
ਅਤੇ ਪੀਰ ਸੀ ਉਹ ਜ਼ਾਹਰਾ, ਉਹ ਗੁਰੂ ਪ੍ਰਤਾਪ ਸੀ
ਉਹ ਵੱਡ ਪ੍ਰਤਾਪੀ, ਹੈ ਸੀ ਸਭ ਦਾ ਮਿਲਾਪੀ
ਉਸ ਤਾਰੇ ਲੱਖਾਂ ਪਾਪੀ ਕੱਟੇ ਤਾਪ ਸੰਤਾਪ ਸੀ
ਕੱਟੇ ਤਾਪ ਸੰਤਾਪ ਅਤੇ ਪਾਪ ਤੇ ਸਰਾਪ
ਉੱਹੀ ਨਿਗਾਹ ਸ਼ੀਰੀਂ ਆਬ ਉਹਦਾ ਸੁੰਦਰ ਅਲਾਪ ਸੀ
ਸੁੰਦਰ ਅਲਾਪ ਪੜ੍ਹੇ ਨਿਤ ਜਪ ਜਾਪ
ਕੱਟੇ ਰੋਗ ਚੁਪ ਚਾਪ, ਉਹਦਾ ਵੱਡਾ ਪ੍ਰਤਾਪ ਸੀ

ਉਦੀ ਮਿੱਠੀ ਮੁਸਕਾਨ, ਵਿੱਚ ਸ਼ਕਤੀ ਮਹਾਨ
ਜਾਪੇ ਆਪ ਭਗਵਾਨ ਉਹ ਤਾਂ ਸੱਚਾ ਪਾਸਬਾਨ ਸੀ
ਉਹ ਸੱਚਾ ਪਾਸਬਾਨ, ਆਇਆ ਤਾਰਨ ਜਹਾਨ
ਪਾ ਕੇ ਜਾਮਾ ਇਨਸਾਨ ਨਾ ਕੋਈ ਉਸ ਦੇ ਸਮਾਨ ਸੀ
ਨਾ ਕੋਈ ਉਸ ਦੇ ਸਮਾਨ, ਉਦੀ ਵੱਖਰੀ ਸੀ ਸ਼ਾਨ

ਜਿਵੇਂ ਹਿੰਦੂ ਮੁਸਲਮਾਨ ਕਰਨ ਸਭ ਸਨਮਾਨ ਸੀ
ਕਰਨ ਸਭ ਸਨਮਾਨ, ਬਾਲ ਬ੍ਰਿਧ ਅਨਜਾਣ
ਸਭ ਸੀਸ ਨਿਵਾਣ, ਸਭ ਉੱਤੇ ਮੇਹਰਬਾਨ ਸੀ

ਵੱਸ ਕੀਤੇ ਕਾਮ ਕਰੋਧ, ਅਤੇ ਦਿੱਤੀ।ਸੁੱਚ ਸੋਧ
ਕਰਨ ਆਤਮਾ ਦਾ ਬੋਧ ਆਇਆ ਆਪ ਕਰਤਾਰ ਸੀ
ਆਪ ਕਰਤਾਰ ਜਿਦੀ ਸੁੰਦਰ ਨੁਹਾਰ
ਜਾਵਾਂ ਵਾਰੀ ਵਾਰ ਵਾਰ ਆਇਆ ਵੰਡਣ ਪਿਆਰ ਸੀ
ਆਇਆ ਵੰਡਣ ਪਿਆਰ, ਕਦੀ ਈਰਖਾ ਤੇ ਖਾਰ
ਅਤੇ ਹੈ ਸੀ ਗਮਖਾਰ, ਦਿੱਤੀ ਲਾਈਟ ਇਕਸਾਰ ਸੀ
ਲਾਈਟ ਇਕਸਾਰ ਅਤੇ ਦਾਤਾਂ ਦਾ ਦਾਤਾਰ
ਵੱਡੇ ਰਹਿਮਤਾਂ ਅਪਾਰ ਸੱਚੀ ਸੁੱਚੀ ਸਰਕਾਰ ਸੀ

ਜਦੋਂ ਲਿਆ ਅਵਤਾਰ, ਕੰਬੀ ਗੋਰੀ ਸਰਕਾਰ
ਆਇਆ ਪੰਥ ਤੇ ਨਖਾਰ, ਆਈ ਖ਼ਿਜ਼ਾਂ ਤੇ ਬਹਾਰ ਸੀ
ਖ਼ਿਜ਼ਾਂ ਤੇ ਬਹਾਰ, ਖਿੜੀ ਸੁਹਣੀ ਗੁਲਜ਼ਾਰ
ਹੋਈ ਸਾਰੇ ਜੈ ਜੈ ਕਾਰ, ਆਇਆ ਭੈਣੀ ਤੇ ਨਖਾਰ ਸੀ
ਆਇਆ ਭੈਣੀ ਤੇ ਨਖਾਰ ਉਹਦੀ ਬਦਲੀ ਨੁਹਾਰ
ਖੁਲ੍ਹੇ ਜੇਲ ਦੇ ਦੁਆਰ ਖੇੜਾ ਦਿੱਸੇ ਆਰ ਪਾਰ ਸੀ
ਖੇੜਾ ਦਿਸੇ ਆਰ ਪਾਰ, ਖੋਲ੍ਹ ਦਿੱਤੇ ਅਸਰਾਰ
ਖ਼ੁਸ਼ ਹੋਏ ਨਰ ਨਾਰ ਖੋਲ੍ਹੇ ਸੁਰਤ ਦੁਆਰ ਸੀ
ਖੋਲ੍ਹੇ ਸੁਰਤ ਦੁਆਰ, ਤਾਰੇ ਡਾਕੂ ਚੋਰ ਯਾਰ
ਬਣੇ ਸੰਤ ਸਰਦਾਰ, ਹੋਈ ਰਹਿਮਤ ਅਪਾਰ ਸੀ

ਉਹਦੀ ਤਾਕਤ ਰੱਬਾਨੀ, ਢਾਹੇ ਵੱਡੇ ਅਭਿਮਾਨੀ
ਖਿੱਚੇ ਗਿਆਨੀ ਬੁੱਧੀ ਮਾਨੀ, ਓਹਦੀ ਸ਼ਕਤ ਰੱਬਾਨੀ ਨੇ
ਸ਼ਕਤ ਰੱਬਾਨੀ, ਜਿਦ੍ਹਾ ਕੋਈ ਨਹੀਂ ਸਾਨੀ
ਕੀਤੇ ਕੌਤਕ ਲਾਸਾਨੀ, ਮੇਹਰਬਾਨ ਦਿਲ ਜਾਨੀ ਨੇ
ਮੇਹਰਬਾਨ ਦਿਲ ਜਾਨੀ ਕਰਾਂ ਗ਼ਲਤ ਨ ਬਿਆਨੀ
ਦਸਾਂ ਕਲਮ ਦੀ ਜ਼ਬਾਨੀ ਜੋ ਜੋ ਏਕਤਾ ਦੇ ਬਾਨੀ ਨੇ
ਏਕਤਾ ਦੇ ਬਾਨੀ, "ਚੀਮਾ" ਧਰਤੀ ਦੇ ਦਾਨੀ
ਦਾਨੀਆਂ ਦੇ ਦਾਨੀ ਮੇਰੇ ਮਾਹੀ ਵਰਦਾਨੀ ਨੇ

## ਵਾਰ

ਸਤਿਗੁਰੂ ਪ੍ਰਤਾਪ ਸਿੰਘ ਜਦ ਵਾਗ ਸੰਭਾਲੀ
ਕੂਕਾ ਪੰਥ ਦੀ ਖਿਜ਼ਾਂ ਤੇ ਆ ਗਈ ਹਰਿਆਲੀ
ਦਿੱਸੀ ਘੁੱਪ ਹਨੇਰ 'ਚੋਂ ਊਸ਼ਾ ਦੀ ਲਾਲੀ
ਹਰ ਦਿਨ ਬਣਿਆ ਈਦ ਦਾ, ਹਰ ਰਾਤ ਦੀਵਾਲੀ
ਉਨ੍ਹਾਂ ਖਹਿ ਖਹਿ ਮਰਦੀ ਖ਼ਲਕ ਦੀ ਸੁਣ ਲਈ ਦੁਹਾਈ
ਚੜ੍ਹਿਆ ਸੋਧਨ ਸਤਿਗੁਰੂ ਇਹ ਧਰਤ ਲੁਕਾਈ

ਉਨ੍ਹਾਂ ਝੰਡਾ ਲੈ ਹੱਥ ਸੁਲਾਹ ਦਾ ਕਰ ਲਈ ਤਿਆਰੀ
ਉਸ ਧੁਜਾ ਉਠਾਈ ਧਰਮ ਦੀ ਤੇ ਦਯਾ ਪਸਾਰੀ
ਉਸ ਢਾਲ ਬਣਾ ਕੇ ਖਿਮਾ ਦੀ ਸੀ ਖ਼ੂਬ ਸ਼ਿੰਗਾਰੀ
ਉਸ ਕੀਤੀ ਸੱਚ ਤੇ ਸਿਦਕ ਦੀ ਉਤੇ ਮੀਨਾਕਾਰੀ
ਉਸ ਭੁੱਲੇ ਭਟਕੇ ਪਾਂਧੀਆਂ ਨੂੰ ਰਾਹ ਦਿਖਾਇਆ
ਦਲ ਭੰਜਨ ਵੱਡ ਸੂਰਮਾ ਕਲ ਤਾਰਨ ਆਇਆ

ਜਦ ਦਾਗੀ ਤੋਪ ਅਨੋਂਤਰੀ ਘਰ ਘਰ ਰੁਸ਼ਨਾਇਆ
ਉਸ ਛੱਡੇ ਗੋਲੇ ਗਿਆਨ ਦੇ ਲੂੰ ਲੂੰ ਕੰਬਾਇਆ
ਦੈਂਤੋਂ ਕਰ ਕੇ ਦੇਵਤੇ ਜਮ ਡੰਡ ਗਵਾਇਆ
ਕਲਿਜੁਗ ਅੰਦਰ ਸਤਿਗੁਰੂ ਸਤਿਜੁਗ ਵਰਤਾਇਆ
ਉਸ ਕੱਟੀ ਨਾਮ ਜਪਾ ਕੇ ਸਿਲਕੀ ਜਮ ਫਾਂਸੀ
ਉਸ ਮੁਕਤ ਜੁਗਤ ਕਰ ਦੱਸਿਆ ਨਾਮੇ ਦੀ ਦਾਸੀ

ਉਸ ਫੇਰ ਬਣਾਏ ਨਾਮ ਦੇਵ ਸਧਨੇ ਤੇ ਧੰਨੇ
ਉਸ ਸੈਨ ਨਾਈ ਬੁਤਕਾਰੀਏ ਕੀਤੇ ਕਈ ਬੰਨ੍ਹੇ
ਉਨ੍ਹਾਂ ਕਾਫ਼ਰ ਮੁਨਕਰ ਭੁੱਲੜਾਂ ਦੇ ਹੈਂਕੜ ਭੰਨੇ
ਤੇ ਚਰਨੀਂ ਲਾ ਲਏ ਠੱਗ ਚੋਰ ਮੰਨੇ ਪ੍ਰਮੰਨੇ

ਉਸ ਨਿੰਦਰ ਦੁਸ਼ਟ ਹਰਾਮ ਖ਼ੋਰ ਸਾਕਤ ਨਿਸਤਾਰੇ
ਪਾਪ ਕਰੰਤੇ ਚੌਧਰੀ ਕਈ ਪਤਿਤ ਉੱਧਾਰੇ

ਜੋ ਸਜਨ ਵਰਗੇ ਠੱਗ ਸਨ ਅਤੇ ਦਿਲ ਦੇ ਖੋਟੇ
ਦਿਨ ਦੀਵੀਂ ਸਨ ਲੁੱਟਦੇ ਘਰ ਮੋਟੇ ਮੋਟੇ
ਅਤੇ ਢੱਕਹੇ ਭੇਡਾਂ ਖਾਂਵਦੇ ਕਰ ਟੋਟੇ ਟੋਟੇ
ਅਤੇ ਕੱਛ ਕਛਹਿਰੇ ਲਾਹ ਕੇ ਲਾ ਲਏ ਲੰਗੋਟੇ
ਅੱਖਾਂ ਵਾਲੇ ਹੋ ਗਏ ਜੋ ਅੰਨ੍ਹੇ ਕਾਣੇ
ਉਨ੍ਹਾਂ ਵਿੱਚ ਗਲਾਂ ਦੇ ਪਾ ਲਏ ਸੰਤਾਂ ਦੇ ਬਾਣੇ

ਵੱਡੇ ਚੋਰ ਹਰਾਮ ਖ਼ੋਰ, ਕੰਮ ਕਰਨ ਅਵੱਲੇ
ਭੁੱਲ ਗਏ ਸਿੱਖਿਆ ਗੁਰਾਂ ਦੀ, ਜੋ ਕਮਲੇ ਝੱਲੇ
ਉਹਨਾਂ ਨਾਮ ਬਾਣੀ ਦੀ ਡਾਂਗ ਨਾਲ, ਸਨ ਸਭ ਦੁਬੱਲੇ
ਉਹਨਾਂ ਮੂੰਹ ਜ਼ੋਰ ਦਰਿਆ ਸਨ ਇੱਕ ਪਲ ਵਿੱਚ ਠੱਲ੍ਹੇ
ਉਹ ਸੀਨਾ ਜ਼ੋਰੀ ਕਰਨ ਦੇ ਸਭ ਛੱਡ ਗਏ ਧੰਦੇ
ਤੇ ਸਾਊ ਸਿਆਣੇ ਬਣ ਗਏ ਬੰਦਿਆਂ 'ਚੋਂ ਬੰਦੇ

ਉਹਨਾਂ ਡਿੱਠੀ ਦੇਸ਼ ਸਮਾਜ ਦੀ ਉਲਝੀ ਹੋਈ ਤਾਣੀ
ਕੋਈ ਗੁੱਗੇ ਗੋਰਾਂ ਪੂਜਦੇ ਕੋਈ ਮੜ੍ਹੀ ਮਸਾਣੀ
ਕਈ ਮੰਨਣ ਸਰਵਰ ਸਖੀ ਨੂੰ ਕਰ ਮੱਤ ਅੰਞਾਣੀ
ਉਹਨਾਂ ਹੋਕਾ ਦੇ ਕੇ ਆਖਿਆ ਸੁਣ ਲਓ ਕਹਾਣੀ
ਜੋ ਸਿਮਰੇ ਇਕ ਅਕਾਲ ਨੂੰ ਉਹ ਸਦ ਸੁਖ ਪਾਵੇ
ਕਲ ਕਲੇਸ਼ ਉਹ ਵੀਰਨੋਂ ਪਲ ਮਾਹਿ ਮਿਟਾਵੇ

ਉਹ ਦੁਖੀ ਹੋਏ ਤੱਕ ਸ਼ਾਦੀਆਂ ਦੇ ਢੰਗ ਅਵੱਲੇ
ਵਿੱਜੜ ਲੈ ਕੇ ਜੇਝ ਦੇ ਜਾ ਢੁੱਕਣ ਝੱਲੇ
ਕਰਦੇ ਪੀ ਪੀ ਹੰਗਦਾਹ ਉਹ ਕੰਮ ਕਵੱਲੇ
ਸਦਾ ਲਈ ਉਹ ਆਂਵਦੇ ਕਰਜ਼ੇ ਦੇ ਥੱਲੇ
ਉਹਨਾਂ ਸਵਾ ਰੁਪੈ ਵਿਚ ਵਿਆਹ ਦਾ ਭਾ ਸਸਤਾ ਲਾਇਆ
ਗੁਰਮੁਖ ਗਾਡੀ ਸਤਿਗੁਰਾਂ ਏ ਰਾਹ ਚਲਾਇਆ

ਉਹਨਾਂ ਕਲਾਕਾਰ ਸਭ ਹਿੰਦ ਦੇ ਭੇਣੀ ਮੰਗਵਾਏ
ਮੁਰਦਾ ਹੋਏ ਸੰਗੀਤ ਨੂੰ ਮੁੜ ਟੀਕੇ ਲਾਏ
ਧੁਰਪਦ ਅਤੇ ਧਮਾਰ ਤੇ ਮੁੜ ਜੋਬਨ ਆਏ
ਝੁਮਰਾ ਆੜਾ ਇਕ ਤਾਲ ਜੋ ਤਾਰ ਜਗਾਏ
ਜ਼ਾਲੂ ਕੀਤੀ ਪਾਤਸ਼ਾਹ ਉਹ ਰੀਤ ਪੁਰਾਣੀ
ਰਾਗਾਂ ਦੇ ਵਿੱਚ ਗਾਵਣੀ ਉਸ ਦੱਸੀ ਬਾਣੀ

ਉਹਨਾਂ ਕੁਦਰਤ ਦੇ ਵਿੱਚ ਦੱਸਿਆ ਕਾਦਰ ਅਬਨਾਸ਼ੀ
ਹਰ ਸ਼ੈ ਜਲਵਾ ਉਸ ਦਾ, ਹਰ ਥਾਂ 'ਚ ਵਾਸੀ
ਸਭ ਮੋਮਨ ਕਾਫ਼ਰ ਸਿੱਖ ਕੀ ਹਿੰਦੂ ਸਨਿਆਸੀ
ਹਰਿ ਵਿੱਚ ਹਰਿ ਹੈ ਵੱਸਦਾ ਹਰਿ ਦਾ ਅਵਿਨਾਸ਼ੀ
ਉਹਨਾਂ ਸੰਪਰਦਾ ਸਭ ਸੱਦ ਕੇ ਕੀਤੀ ਅਰਜੋਈ
ਸ਼ੁਭ ਅਮਲਾਂ ਬਾਝੋਂ ਸੋਹਣਿਓ ਅੱਗੇ ਸਭ ਰੋਈ

ਜਦ ਭਾਰਤ ਸੋਹਣੇ ਦੇਸ ਦਾ ਹੋ ਗਿਆ ਵੰਡਾਰਾ
ਹਿੰਦੂ ਸਿੱਖਾਂ ਰੌੜ ਵਿਚ, ਦੁੱਖ ਝੱਲਿਆ ਭਾਰਾ
ਵੀਰ ਵੀਰਾਂ ਤੋਂ ਵਿਛੜੇ ਲਹਿ ਗਿਆ ਲੰਗਾਰਾ
ਉਦੋਂ ਬਣਿਆ ਬਿਪਤਾ ਵਿੱਚ ਸੀ, ਪ੍ਰਤਾਪ ਸਹਾਰਾ
ਉਹਨਾਂ ਲਾਇਆ ਸਭ ਨੂੰ ਹਿੱਕ ਨਾਲ ਹੋ ਗਏ ਸੁਖਾਵੇਂ
ਉਹ ਥਾਵਾਂ ਵਾਲੇ ਬਣ ਗਏ, ਜੋ ਸਨ ਨਿਥਾਵੇਂ

ਜੀਵਨ ਨਗਰ ਦੇ ਆਸ ਪਾਸ ਖਿੜੀਆਂ ਗੁਲਜ਼ਾਰਾਂ
ਖ਼ਿਜ਼ਾਂ ਨਿਮਾਣੀ ਲੰਘ ਗਈ, ਆ ਗਈਆਂ ਬਹਾਰਾਂ
ਉਨ੍ਹਾਂ ਧਰਤੀ ਵੰਡੀ ਜੱਟ, ਬੂਟ, ਛੀਰਾਂ, ਘੁਮਿਆਰਾਂ
ਏਥੇ ਆ ਕੇ ਭੁੱਲੀਆਂ, ਲੋਕਾਂ ਨੂੰ ਬਾਰਾਂ
ਕੰਮੀ ਤੇ ਕਮੀਨ ਨੂੰ ਮਿਲ ਗਈ ਖ਼ੁਦਦਾਰੀ
ਕਦਮਾਂ ਉਤੇ ਆਣ ਕੇ ਡਿੱਗ ਪਈ ਸਰਦਾਰੀ

ਸੰਮਤ ਵੀਹ ਸੌ ਸੋਲ੍ਹਵਾਂ ਕਹਿਰਾਂ ਦਾ ਆਇਆ
ਪੰਥ ਦਾ ਹੀਰਾ ਕੋਹਨੂਰ ਆ ਕਾਲ ਲੁਕਾਇਆ
ਧੱਦਲ ਦੁੱਖ ਤੇ ਕਹਿਰ ਦਾ ਸੰਗਤਾਂ ਤੇ ਛਾਇਆ
ਸੱਧਰੀਂ ਉਸਰੇ ਮਹਿਲ ਨੂੰ ਉਸ ਪਲ ਵਿਚ ਢਾਇਆ
ਦਾਰੂ ਕਿਸੇ ਤਬੀਬ ਨੂੰ ਨ ਉਦੋਂ ਫੁਰਿਆ
ਬਣ ਬਨਬਾਸੀ ਰਾਮ ਵਾਂਗ ਪ੍ਰਤਾਪੀ ਤੁਰਿਆ

ਅੱਜ ਘਾਟਾਂ ਦਿਸਣ ਗੁਰੂ ਜੀ ਸੈਨੂੰ ਚਾਰ ਚੁਫੇਰੇ
ਤੈਨੂੰ ਢੂੰਡਣ ਰਾਹਾਂ ਬਸਤੀਆਂ ਵਿਚ ਹੁਣ ਆਸ਼ਕ ਤੇਰੇ
ਕੌਣ ਸੁਣੇਗਾ ਆਣ ਕੇ ਹੁਣ ਦੁੱਖੜੇ ਮੇਰੇ
ਕਿਤੇ ਦੂਰ ਪਾਂਧੀਆ ਤੁਰ-ਗਿਆ ਕਰ ਸੁੰਞੇ ਡੇਰੇ
ਕੰਨ ਮੇਰੇ ਵਿੱਚ ਅਰਸ਼ 'ਚੋਂ ਏ ਬਾਣੀ ਆਈ
''ਚੀਮਾ'' ਗੁਰੂ ਜਗਜੀਤ ਨੂੰ ਹੈ ਬਾਂਹ ਫੜਾਈ ।

## ਗੋਲ ਮੰਦਰ

ਔਹ ਧਰਤੀ ਭੈਣੀ ਦੇ ਉਤੇ,
ਦਿਸਦਾ ਹੈ ਇਕ ਮੰਦਰ ਗੋਲ ।
ਜਿਸ ਤੇ ਸਾਇਆਂ ਨਿੰਮਾਂ ਦਾ,
ਤੇ ਮੋਰ ਮੋਰਨੀ ਕਰਨ ਕਲੋਲ ।
ਜਿਸ ਦੇ ਕੱਖਾਂ ਕਾਨਿਆਂ ਵਿਚੋਂ,
ਅਜੇ ਰਿਹਾ ਇਤਿਹਾਸ ਹੈ ਬੋਲ ।
ਝੋਰਾ ਝੁਰਦੇ ਮੰਦਰ ਦੇ ਮੈਂ,
ਚੁੱਪ ਚੁਪੀਤਾ ਬਹਿ ਗਿਆ ਕੋਲ ।

ਆਈ ਅਵਾਜ਼ ਮੰਦਿਰ ਦੇ ਵਿਚੋਂ,
ਆ ਜਾ ਸੱਜਣਾ ਬਹਿ ਜਾ ਪਾਸ ।
ਮੇਰੇ ਵਿੱਚ ਪ੍ਰਤਾਪ ਗੁਰੂ ਦਾ,
ਹੁੰਦਾ ਹੈਸੀ ਕਦੀ ਨਿਵਾਸ ।
ਤੋੜਨ ਲਈ ਜ਼ੰਜੀਰ ਵਤਨ ਦੇ,
ਹੁੰਦੇ ਹੈ ਸਨ ਬਚਨ ਬਿਲਾਸ ।
ਪਰ ਕਾਲ ਚੱਕਰ ਮੇਰੀ ਰੌਣਕ ਖੋਹ ਲਈ,
ਨਾਲੇ ਲੁੱਟ ਲਈ ਮੇਰੀ ਰਾਸ ।

ਮੈਂ ਮੰਦਰ ਨਹੀਂ ਉੱਚਾ ਲੰਮਾ,
ਨਾ ਕੋਈ ਮੈਨੂੰ ਦੇਵੇ ਦਾਦ ।
ਸੰਗੇ ਮਰਮਰ ਨਾਲ ਨਹੀਂ ਮੜ੍ਹਿਆ,
ਨਾ ਕੋਈ ਹੁੰਦਾ ਵੇਖ ਕੇ ਸ਼ਾਦ ।
ਨਾ ਕੋਈ ਵਸਫ਼, ਸਿਫਤ ਨਹੀਂ ਮੇਰੀ,
ਚਾਰ ਚੁਫੇਰਾ ਗੈਰ ਆਬਾਦ ।

ਪਰ ਪ੍ਰਤਾਪ ਗੁਰੂ ਨਾਲ ਸ਼ਾਇਰਾ,
ਜੁੜੀ ਹੋਈ ਹੈ ਮੇਰੀ ਯਾਦ।

ਮੇਰੇ ਕਣ ਕਣ ਵਿੱਚ ਹੈ ਰਚਿਆ,
ਉੱਚਾ ਸੁੱਚਾ ਆਤਮ ਗਿਆਨ।
ਕਿਉਂਕਿ ਏਥੇ ਤਪ ਕੀਤਾ ਸੀ,
ਕਈ ਸਾਲ ਮੇਰੇ ਭਗਵਾਨ।
ਉਸ ਦੇ ਸਾਜ਼ ਸਾਜਿੰਦਿਆਂ ਦੀ,
ਸੋਜ਼ ਭਰੀ ਸਰਗਮ ਤੇ ਤਾਨ।
ਇੰਦਰ ਪੁਰੀ ਦੇ ਕਿੰਨਰ ਅਪਛਰਾਂ,
ਆਉਂਦੇ ਏਥੇ ਸੁਣਨ ਗਿਆਨ।

ਅਜੇ ਤੀਕ ਨਹੀਂ ਭੁੱਲਿਆ ਮੈਨੂੰ,
ਪੰਜ ਭਾਦੋਂ ਦਾ ਦਿਨ ਦੁਖਦਾਈ।
ਜਿਸ ਨੇ ਮੇਰਾ ਮਹਿਰਮ ਖੋਹ ਕੇ,
ਦਿਲ ਮੇਰੇ ਨੂੰ ਤੰਲੀ ਲਾਈ।
ਦਿਨ ਦੀਵੀਂ ਮੇਰੇ ਚਮਨ ਨੂੰ ਲੁੱਟਿਆ,
ਮੇਰੀ ਹੋਸ਼ ਤੇ ਸੁਰਤ ਗਵਾਈ।
ਏਥੇ ਬਹਿ ਕੇ ਅੱਥਰੂ ਕੇਰੇ,
ਕਲਪੀ ਵਿਲਕੀ ਕੁੱਲ ਲੁਕਾਈ।

ਅਜੇ ਦਲ੍ਹੀਜ ਮੇਰੀ ਹੈ ਗਿੱਲੀ,
ਜਿੱਥੇ ਹੰਝੂ ਮਸਤਾਂ ਕੇਰੇ।
ਰੰਗੋਂ ਬੇਰੰਗ ਹੋ ਗਏ ਸਾਰੇ,
ਖੜਕ ਖੜਕ ਕੇ ਬੂਹੇ ਮੇਰੇ।
ਅਜੇ ਸ਼ਮ੍ਹਾ ਨਹੀਂ ਹਿਜਰ ਦੀ ਬੁਝੀ,
ਝੁਲਸਨ ਵਿਚ ਮਸਤਾਨੇ ਤੇਰੇ।
ਸਿਰ ਸੁੱਟੀ ਸਭ ਆਸ਼ਕ ਦਿੱਸਣ,
ਬੈਠੇ ਸਨ ਜੋ ਚਾਰ ਚੁਫ਼ੇਰੇ।

ਕੰਧ ਮੇਰੀ ਨੂੰ ਕੰਧਾ ਲਾ ਕੇ,
ਬਹਿੰਦਾ ਹੈ ਸੀ ਭਾਈ ਵਜ਼ੀਰ।
ਮੋਹਕਮ ਕੱਪੜੇ ਧੋ ਧੋ ਉਹਦੇ,
ਬਣਿਆ ਸੀ ਉਹ ਗੁਣੀ ਗਹੀਰ।
ਰਤਨ ਸਿੰਘ ਰੱਤਾ ਵਿੱਚ ਰੰਗ ਦੇ,
ਸੇਵਾ ਕਰਦਾ ਹੋ ਦਿਲਗੀਰ।

ਨੀਂਦੇ ਸਦਾ ਦੀ ਸੌਂ ਗਿਆ ਏਥੇ,
ਉਹ ਰਹਿਬਰ ਪੀਰਾਂ ਦਾ ਪੀਰ।

ਦੂਜੇ ਪਾਸੇ ਬੈਠਾ ਹੈ ਜੀ,
ਸੋਗ 'ਚ ਡੁੱਬਾ ਗੁਰ ਪਰਵਾਰ।
ਠਾਕਰ ਜੋ ਨਾ ਸਮਝ ਸਕੇ ਸਨ,
ਮੌਤ ਦਾ ਹੁੰਦਾ ਕੀ ਅਸਰਾਰ।
ਮਹਾਰਾਜ ਜੀ ਸੋਚ ਰਹੇ ਸਨ,
ਟਲ ਨਹੀਂ ਸਕਦਾ ਹੁਕਮ ਅਠਾਰ।
ਏਥੇ ਗੁਰ ਜਗਜੀਤ ਸਿੰਘ ਜੀ,
ਚੁੱਕਿਆ ਹੈ ਸੀ ਪੰਥ ਦਾ ਭਾਰ।

ਏ ਹੈ ਮੇਰੀ ਦਰਦ ਕਹਾਣੀ,
ਮੈਂ ਦੁਖੀਆ ਆਜ਼ਜ ਮਸਕੀਨ।
ਬੀਤੀਆਂ ਯਾਦਾਂ ਜ਼ਿੰਦਗੀ ਮੇਰੀ,
ਮੈਂ ਹੋਇਆ ਹੁਣ ਪਰ ਅਧੀਨ।
ਜਦੋਂ ਗੁਰੂ ਜਗਜੀਤ ਸਿੰਘ ਜੀ,
ਪਾਂਦੇ ਆ ਕੇ ਚਰਨ ਹੁਸੀਨ।
ਬਰਸਾਂ ਤੋਂ ਇਸ ਤੜਪ ਰਹੇ ਨੂੰ,
"ਚੀਮਾ" ਮਿਲਦੀ ਹੈ ਤਸਕੀਨ।

## ਭੈਣੀ ਸਾਹਿਬ

ਭਾਗਾਂ ਵਾਲੀਏ ਭੈਣੀ ਦੀ ਧਰਤੀਏ ਨੀ,
ਸੌ ਸੌ ਵਾਰ ਮੈਂ ਕਰਾਂ ਪ੍ਰਨਾਮ ਤੈਨੂੰ।
ਪੂਜਨੀਕ ਪਵਿੱਤ੍ਰ ਤੇ ਪਾਕ ਹੈਂ ਤੂੰ,
ਸਜਦਾ ਸੁਬ੍ਹਾ ਕਰਨਾ ਨਾਲੇ ਸ਼ਾਮ ਤੈਨੂੰ।
ਦੈਵੀ ਸ਼ਕਤੀਆਂ ਨਾਲ ਭਰਪੂਰ ਹੈ ਤੂੰ,
ਸੋਮਾ ਭਗਤੀ ਤੇ ਅੰਮ੍ਰਿਤ ਦਾ ਜਾਮ ਤੈਨੂੰ।
ਕਿਉਂ ਨਾ ਤੀਰਥਾਂ ਦੀ ਰਾਣੀ ਕਹਾਂ ਤੈਨੂੰ,
ਭਾਗ ਲਾਏ ਜਨ ਹਰੀ ਤੇ ਰਾਮ ਤੈਨੂੰ।
ਤੇਰੀ ਖ਼ਾਕ ਨੂੰ ਮੱਥੇ ਤੇ ਜਦੋਂ ਲਾਵਾਂ,
ਮੈਨੂੰ ਮਿਲੇ ਆਰਾਮ ਸਕੂਨ ਏਥੇ।
ਪਰਦਾ ਦੂਈ ਦਾ ਅੱਖਾਂ ਤੋਂ ਲਹਿ ਜਾਵੇ,
ਠੰਡਾ ਹੁੰਦਾ ਏ ਮਜ਼੍ਹਬੀ ਜਨੂਨ ਏਥੇ।
ਜਦੋਂ ਰਾਮ ਮੰਦਰ ਮੱਥਾ ਟੇਕਦਾ ਹਾਂ,
ਸਿਰੋਂ ਡਿੱਗੇ ਗੁਨਾਹਾਂ ਦੀ ਪੰਡ ਏਥੇ।
ਚੀਨੀ ਵਾਲੇ ਦੀ ਜਦੋਂ ਤਸਵੀਰ ਤੱਕਾਂ,
ਨਜ਼ਰੀ ਪਏ ਬੈਕੁੰਠ ਬ੍ਰਹਿਮੰਡ ਏਥੇ।
ਲੋਹ ਅਤੇ ਇਤਿਹਾਸਕ ਉਹ ਬੋਲਦੀ ਏ,
ਸਦਾ ਪੱਕਦਾ ਲੰਗਰ ਅਖੰਡ ਏਥੇ।
ਇਹ ਉਹ ਥਾਂ ਹੈ ਜਿੱਥੇ ਜਿਉਣ ਮਾਤਾ,
ਬਹਿ ਕੇ ਵੰਡਦੀ ਘਿਓ ਤੇ ਖੰਡ ਏਥੇ।
ਨਾਮ ਬਾਣੀ ਦਾ ਏਥੇ ਅਭਿਆਸ ਹੁੰਦਾ,
ਜ਼ਰਾ ਜ਼ਰਾ ਇਹਦਾ ਬੋਲ ਦੱਸਦਾ ਏ।

ਦੇਵਪੁਰੀ ਅਸਥਾਨ ਏ ਦਿਓਤਿਆਂ ਦਾ,
ਰੱਬ ਆਪ ਆ ਕੇ ਏਥੇ ਵੱਸਦਾ ਏ ।

ਦੱਸ ਰਿਹਾ ਹਕੀਕਤ ਅਕਾਲ ਬੁੰਗਾ,
ਜਿੱਥੇ ਰਾਮ ਜਪਦੇ ਰਾਮ ਰਾਮ ਹੋ ਗਏ ।
ਏਸ ਧਰਤੀ ਦੀ ਜਿਨ੍ਹਾਂ ਨੂੰ ਛੋਹ ਮਿਲ ਗਈ,
ਪੰਜੇ ਵਿਸ਼ਿਆਂ ਦੇ ਵਲੋਂ ਉਪਰਾਮ ਹੋ ਗਏ ।
ਏਥੇ ਰਾਮ ਸਰੋਵਰ ਵਿਚ ਲਾ ਟੁੱਬੀ,
ਛੱਡ ਕਾਮਨਾ ਸੇਵਕ ਨਿਸ਼ਕਾਮ ਹੋ ਗਏ ।
ਪੀ ਕੇ ਮੁਰਸ਼ਦ ਤੋਂ ਅੰਮ੍ਰਿਤ ਦਾ ਜਾਮ ਭਰਿਆ,
ਜਾਮ ਜਾਮ ਪੀਂਦੇ ਮੈ ਜਾਮ ਹੋ ਗਏ ।
ਏਥੇ ਵਰਨੀ ਦੀ ਜੋਤ ਅਖੰਡ ਤਕਿਆ,
ਜੋਤ ਅੰਦਰ ਦੀ ਜੋਤ ਜਗਾ ਦੇਵੇ ।
ਪੜਦਾ ਪਿਆ ਜੋ ਆਤਮ ਪ੍ਰਮਾਤਮਾ ਵਿਚ,
ਜੋਤ ਵਰਨੀ ਦੀ ਪੜਦਾ ਹਟਾ ਦੇਵੇ ।

ਏਥੇ ਬੰਧਨ ਗ਼ੁਲਾਮੀ ਦੇ ਤੋੜਨੇ ਲਈ,
ਹਲਫ਼ ਲਏ ਸਨ ਯੋਧੇ ਮਸਤਾਨਿਆਂ ਨੇ ।
ਏਥੋਂ ਸ਼ਮਾ ਅਜ਼ਾਦੀ ਦੇ ਭਾਂਬੜਾਂ ਵਿਚ,
ਆਪਾ ਵਾਰਿਆ ਪਰੀ ਪ੍ਰਵਾਨਿਆਂ ਨੇ ।
ਤੋਪਾਂ ਸਾਹਮਣੇ ਸਰ ਫ਼ਰੋਸ਼ ਉੱਡ ਗਏ,
ਅੱਖੀਂ ਵੇਖਿਆ ਆਪ ਜ਼ਮਾਨਿਆਂ ਨੇ ।
ਜਜ਼ਬਾ ਅਣਖ ਦਾ ਸੁੱਤਾ ਜਗਾ ਦਿੱਤਾ,
ਖ਼ੂਨ ਡੋਲ੍ਹ ਕੇ ਕੂਕੇ ਦੀਵਾਨਿਆਂ ਨੇ ।
ਚੀਨੀ ਵਾਲੇ ਪ੍ਰਦੇਸ ਸਿਧਾਏ ਏਥੋਂ,
ਆਇਆ ਅਣਖ਼ ਦਾ ਭਾਰੀ ਸੈਲਾਬ ਏਥੇ ।
ਰੂਹ ਜਾਗ ਪਈ ਸੁੱਤੇ ਪੰਜਾਬੀਆਂ ਦੀ,
ਜਨਮ ਲਿਆ ਸੀ ਆਨ ਇਨਕਲਾਬ ਏਥੇ ।

ਹਰੀ ਗੁਰੂ ਕੀਤੀ ਹਰੀ ਡੇਰ ਵਾੜੀ,
ਏਥੇ ਹਰੀ ਹਰਿਆਵਲ ਹਰਿਓਲ ਹੋ ਗਈ ।
ਜਾਮੇ ਜੋਤ ਦੇ ਜੋਤ ਜਗਾਈ ਜੋਤੀ,
ਸਿੱਖੀ ਫੇਰ ਮੁੜ ਨਵੀਂ ਨਰੋਲ ਹੋ ਗਈ ।
ਗੰਦਨ ਹਾਰ ਨੇ ਗੰਦ ਲਈ ਬਿਨਾਂ ਗੰਦੋਂ,
ਪੀਡੀ ਗੰਢ ਉਹ ਗੰਢ ਅਖੋਲ੍ਹ ਹੋ ਗਈ ।

ਡੁੱਲ੍ਹੀ ਹੋਈ ਸੀ ਰੂਹ ਪੰਜਾਬੀਆਂ ਦੀ,
ਉਹ ਮਜ਼ਬੂਤ ਹੋ ਗਈ ਉਹ ਅਡੋਲ ਹੋ ਗਈ ।
ਭੁੱਖ ਮਰੀ ਤੇ ਕਹਿਤ ਦੇ ਮਾਰਿਆਂ ਨੂੰ,
ਲਾਇਆ ਛਾਤੀ ਨਾਲ ਹਰੀ ਭਗਵਾਨ ਏਥੇ ।
ਕੱਢੀ ਭੁੱਖ ਸੀ ਕਾਲ ਦੇ ਮਾਰਿਆਂ ਦੀ,
ਕੀਤਾ ਰੱਜਵਾਂ ਰੱਜ ਕੇ ਦਾਨ ਏਥੇ ।

ਏਥੇ ਧਾਰ ਪ੍ਰਤਾਪ ਅਵਤਾਰ ਆਇਆ,
ਕਿੱਦਾਂ ਕਰਾਂ ਪ੍ਰਤਾਪ ਬਿਆਨ ਉਹਦਾ ।
ਜ਼ੱਰੇ ਜ਼ੱਰੇ ਵਿਚ ਉਹਦੀ ਤਸਵੀਰ ਦਿੱਸੇ,
ਪੱਤੇ ਪੱਤੇ ਤੇ ਦਿੱਸੇ ਨਿਸ਼ਾਨ ਉਹਦਾ ।
ਜੀਵਨ ਮਿਲਿਆ ਸੰਗੀਤ ਨੂੰ ਏਸ ਥਾਊਂ,
ਚੰਨ ਵਾਂਗਰਾਂ ਚਮਕਿਆ, ਸ਼ਾਨ ਉਹਦਾ ।
ਅੱਗ ਪਾਣੀ ਦਾ ਏਥੇ ਮਿਲਾਪ ਹੋਇਆ,
ਚਹੁੰ ਵਰਨਾਂ 'ਚ ਹੋਇਆ ਸਨਮਾਨ ਉਹਦਾ ।
ਗੋਲ ਮੰਦਰ ਦੀ ਧਰਤੀ ਸੁਹਾਵਣੀ ਤੇ,
ਸਤਿਗੁਰ ਸੋਭਦੇ ਹੋਸਨ ਪਿਆਰਿਆਂ ਵਿਚ ।
ਜਿਵੇਂ ਪੁੰਨਿਆਂ ਦੀ ਸੋਹਣੀ ਰਾਤ ਅੰਦਰ,
ਚੰਨ ਸੋਭਦਾ ਸੁੰਦਰ ਸਿਤਾਰਿਆਂ ਵਿਚ ।

ਏਥੇ ਜਗਤ ਜਲੰਦੇ ਨੂੰ ਠਾਰਨੇ ਲਈ,
ਪ੍ਰਗਟ ਹੋਇਆ ਸੀ ਠੰਡ ਵਰਤਾਨ ਵਾਲਾ ।
ਜਿੱਤ ਲਿਆ ਜਗਜੀਤ ਨੇ ਜੱਗ ਸਾਰਾ,
ਆਇਆ ਰਹਿਮਤ ਦਾ ਮੀਂਹ ਵਸਾਨ ਵਾਲਾ ।
ਇਹਦੀ ਮਹਿਮਾਂ ਬੇਅੰਤ ਬੇਅੰਤ ਦਿੱਸੇ,
ਕੋਈ ਅੰਤ ਨਹੀਂ ਉਸ ਦਾ ਪਾਣ ਵਾਲਾ ।

ਧੰਨ ਗੁਰੂ ਜਗਜੀਤ ਸਿੰਘ ਕਹੋ ਲੋਕੋ,
ਗਊ ਗ਼ਰੀਬ ਨੂੰ ਗਲੇ ਨਾਲ ਲਾਣ ਵਾਲਾ ।
ਉਹਦੇ ਬੁੱਲ੍ਹ ਤਾਂ ਅੰਮ੍ਰਿਤ ਦੇ ਹੈਨ ਸੋਮੇ,
ਉਹ ਨੈਣਾਂ 'ਚੋਂ ਨੂਰੀ ਖ਼ੁਮਾਰ ਵੰਡੇ ।
ਉਹਦੀ ਦੀਦ ਬੈਕੁੰਠ ਦੇ ਦਰ ਖੋਹਲੇ,
ਛੋਹ ਉਸ ਦੀ ਰੀਮਾ ਸਹਿਕਾਰ ਵੰਡੇ ।

ਮੁਸਲਮ ਤੱਕ ਕੇ ਈਦ ਦੇ ਚੰਨ੍ਹ ਤਾਂਈਂ,
ਮਿਲ ਕੇ ਗਲੇ ਛੱਡਣ ਗੱਲਾਂ ਕੌੜੀਆਂ ਨੂੰ ।
ਜਦੋਂ ਲੋਹੜੀ, ਦੀਵਾਲੀ ਤਿਓਹਾਰ ਆਉਂਦੇ,
ਲੋਕ ਵੰਡਣ ਮਠਿਆਈ ਰਿਉੜੀਆਂ ਨੂੰ ।
ਖੁੱਲ੍ਹੇ ਫੇਰ ਮੈਦਾਨ ਤਿਆਰ ਹੁੰਦੇ,
ਢਾਹੁਣਾ ਪੈਂਦਾ ਏ ਵੱਟਾਂ ਸਉੜੀਆਂ ਨੂੰ ।
ਜਦੋਂ ਚੰਨ ਤੇਰਾ ਚੰਨ੍ਹੀ ਆਂਵਦਾ ਏ,
ਪਾਵੇ ਮੱਥੇ ਤੇ "ਚੀਮਾ" ਕਿਉਂ ਤਿਉੜੀਆਂ ਨੂੰ ।

## ਬ੍ਰਿਹਾ

ਸਿਘਿਆਂ ਵਿਲੌਕਨ

ਲੰਘ ਗਈ ਏ ਬਸੰਤ ਕੀਤੇ ਕਈ ਤੰਤਰਮੰਤ
ਘਰ ਪਰਤਿਆ ਨਹੀਂ ਕੰਤ ਰਹੀ ਔਸੀਆਂ ਉਲੀਕਦੀ
ਔਸੀਆਂ ਉਲੀਕਦੀ ਤੇ ਚਿੱਠੀਆਂ ਉਡੀਕਦੀ
ਆਈ ਨਾ ਕੋਈ ਚਿੱਠੀ ਉਹਦੇ ਆਉਣ ਦੀ ਤਰੀਕ ਦੀ
ਔਣ ਦੀ ਤਾਰੀਕ ਹੈ ਹਿਲਾਵੇ ਡੋਰ ਪ੍ਰੀਤ ਦੀ
ਉਠਦੀ ਏ ਚੀਸ ਬੋਲੀ ਵੱਜੇ ਜਾਂ ਸ਼ੂਕ ਦੀ
ਬੋਲੀ ਏ ਸ਼ੂਕ ਦੀ ਤੇ ਦਿਲ ਨੂੰ ਝਰੀਟ ਦੀ
ਮੰਗਦੀ ਹੈ ਮਾਹੀ ਤੇਰੇ ਦਰਸ਼ਨਾਂ ਦੀ ਭੀਖ ਦੀ

ਲੰਘ ਗਈਆਂ ਸਦੀਆਂ ਕਈ ਮੁਦੀਆਂ ਤੇ ਵਦੀਆਂ
ਪ੍ਰੇਮ ਵਿਚ ਬਧੀ ਆਂ ਮੈਂ ਬਣੀ ਆਂ ਦੀਵਾਨੀ ਆਂ
ਦੀਵਾਨੀ ਆਂ ਨਿਸ਼ਾਨੀ ਆਂ ਪਿਆਰ ਦੀਆਂ ਜਾਨੀਆਂ
ਜਾਨੀਆਂ ਤੂੰ ਵੇਖ ਕਿਵੇਂ ਹੋਈ ਮਸਤਾਨੀ ਆਂ
ਹੋਈ ਮਸਤਾਨੀ ਆਂ ਮੈਂ ਕਿਵੇਂ ਕੁਰਲਾਨੀ ਆਂ
ਅਥਰੂ ਬਹਾਨੀ ਆਂ ਮੈਂ ਵੇਖ ਦਿਲ ਜਾਨੀਆਂ
ਸੁਣ ਦਿਲ ਜਾਨੀਆਂ ਏ ਦਰਦ ਕਹਾਣੀਆਂ
ਬ੍ਰਿਹੋਂ ਦੀ ਕਾਨੀਆਂ ਨੇ ਦਿਲ ਨੂੰ ਜਲਾਨੀ ਆਂ

ਵੇਖ ਮੇਰੀ ਜਾਨ ਕਿਵੇਂ ਤੜਪਦੇ ਪ੍ਰਾਣ
ਤਾਤਾਂ ਵੱਢ ਵੱਢ ਖਾਣ ਲਾਈਆਂ ਅੱਖੀਆਂ ਨੇ ਝੜੀਆਂ
ਝੜੀਆਂ ਨੇ ਕੜੀਆਂ ਏ ਤੋੜੀਆਂ ਸਬਰ ਦੀਆਂ
ਪੜ੍ਹੀਆਂ ਪ੍ਰੇਮ ਦੇ ਗੁਨਾਹਾਂ ਵਿਚ ਫੜੀਆਂ
ਫੜੀਆਂ ਨ ਡਰੀਆਂ ਝਨ੍ਹਾਂ ਦੀਆਂ ਲਹਿਰਾਂ ਕੋਲੋਂ
ਕੱਪਰਾਂ ਦੇ ਨਾਲ ਬੜੇ ਜ਼ੋਰ ਨਾਲ ਲੜੀਆਂ

ਲੜੀਆਂ ਨ ਡਰੀਆਂ ਮੈਂ ਮੌਤ ਦੀਆਂ ਘੜੀਆਂ ਤੋਂ
ਘੜੀਆਂ ਨੇ ਔਖੀਆਂ ਹਿਜਰ ਵਿੱਚ ਸੜੀਆਂ
ਹੁਣ, ਮੁਕਿਆ ਸਬਰ ਨੇੜੇ ਦਿੱਸਦੀ ਕਬਰ
ਉੱਤੋਂ ਹੁੰਦਾ ਏ ਜਬਰ ਸੱਲ ਸਕਦੀ ਸਹਾਰ ਨਾ
ਸਕਦੀ ਸਹਾਰ ਨ ਜੁਦਾਈ ਦੇ ਮੈਂ ਵਾਰ ਨਾ
ਆਰ ਨ ਉਰਾਰ ਨ ਮੈਂ ਲੱਗਾਂ ਕਿਸੇ ਪਾਰ ਨਾ
ਲੱਗਾਂ ਕਿਸੇ ਪਾਰ ਨਾ ਕੋਈ ਮਿਲੇ ਗ਼ਮਖ਼ਾਰ ਨਾ
ਤੇਰੇ ਬਿਨਾਂ ਚੰਗਾ ਕੋਈ ਲੱਗੇ ਸੰਸਾਰ ਨਾ
ਚੀਨੀ ਵਾਲੇ ਤਰਸਨਾ ਪਰਸਨਾ ਚਰਨ ਤੇਰੇ
ਬ੍ਰਿਹੋਂ ਦੇ ਤੀਰ ਏ ਅਧੀਰ ਤਾਂਈਂ ਮਾਰ ਨਾ

ਫਿਰਾਂ ਬਣ ਬਣ, ਬਣ ਫੋਲ ਮਾਰੇ ਕਣ ਕਣ
ਕਿੱਦਾਂ ਫਿਰਾਂ ਬਣ ਠਣ, ਸੋ ਕਿਤੋਂ ਤੇਰੀ ਆਈ ਨਾ
ਆਈ ਕਿਧਰੋਂ ਨਾ ਸੋਅ, ਮੈਂ ਤਾਂ ਥੱਕੀ ਟੋਹ ਟੋਹ
ਮੇਰਾ ਚੈਨ ਲਿਆ ਖੋਹ ਆਣ ਸੂਰਤ ਵਿਖਾਈ ਨਾ
ਸੂਰਤ ਪਿਆਰੀ ਜਾਵਾਂ ਵਾਰੀ ਤੈਥੋਂ ਲੱਖ ਵਾਰੀ
ਐਸੀ ਕਦੋਂ ਵਾਰੀ, ਚੈਨ ਦੀਦਿਆਂ ਨੇ ਪਾਈ ਨਾ
ਚੈਨ ਦੀਦਿਆਂ ਨਾ ਪਾਈ, ਹੁਣ ਮੁੱਕ ਗਈ ਬੀਨਾਈ
ਅਸੀਂ ਬਣ ਗਏ ਸ਼ੁਦਾਈ ਝਾਤ ਅਸਾਂ ਵਲ ਪਾਈ ਨਾ
ਲੱਗੇ ਬ੍ਰਿਹੋਂ ਦੇ ਤੀਰ ਜਿਨ੍ਹਾਂ ਦਿਲ ਦਿੱਤਾ ਚੀਰ
ਜਰ ਸਕਦੀ ਨਾ ਪੀੜ ਅੱਲੇ ਜ਼ਖ਼ਮ ਸਰੀਰ ਦੇ
ਜ਼ਖ਼ਮ ਸਰੀਰ ਦੇ ਏ, ਤੜਪਦੇ ਅਧੀਰ ਦੇ
ਵੇਖ ਆ ਕੇ ਮਾਹੀਆ ਹਾਲ ਦੁੱਖੀ ਦਿਲਗੀਰ ਦੇ
ਦੁੱਖ ਦਿਲਗੀਰ ਦੇ ਤੇ ਹੰਝੂ ਗਰਮ ਨੀਰ ਦੇ
ਕੌਣ ਪੁੱਛੇ ਹਾਲ ਇਸ ਦੁਖੀਏ ਹਕੀਰ ਦੇ
ਦੁਖੀਏ ਹਕੀਰ ਇਸ ਤੁੱਛ ਜਿਹੇ ਫ਼ਕੀਰ ਤਾਂਈਂ
ਕੌਣ ਦੇਵੇ ਧੀਰ ਬਿਨਾਂ ਚੀਨੀ ਵਾਲੇ ਪੀਰ ਦੇ

ਕਰਾਂ ਇਹੋ ਅਰਦਾਸ ਤੇਰੇ ਚਰਨਾਂ ਦੇ ਪਾਸ
ਕਰੋ ਰਾਸ ਨਾਲ ਰਾਸ ਰਾਸ ਮੁੱਕ ਰਹੀ ਏ ਸਾਹਾਂ ਦੀ
ਕੀ ਸਾਹਾਂ ਦਾ ਵਿਸਾਹ, ਹੁਣ ਛੇਤੀ ਛੇਤੀ ਆ
ਖੋਲ੍ਹ ਨਾ ਕਿਤਾਬ ਮੇਰੇ ਔਗੁਣਾ ਗੁਨਾਹਾਂ ਦੀ
ਗਿਣਿਆ ਗੁਨਾਹਾਂ ਮੇਰਾ ਹੋਣਾ ਨਹੀਂ ਬਚਾਅ
ਪੱਟੀ ਕਰ ਦੇ ਸਫ਼ਾ ਦਾਤਾ ਜਮਾਂ ਵਾਲੇ ਸ਼ਾਹਾਂ ਦੀ
ਤੜਪਦਾ ਏ "ਚੀਮਾ" ਛੇਤੀ ਆ ਤੂੰ ਹਕੀਮਾਂ
ਸੁਣ ਮਾਹੀ ਨਾਮਾ ਨੀਮਾਂ, ਧੂੜ ਲੱਭਾਂ ਤੇਰੇ ਰਾਹਾਂ ਦੀ ।

## ਗ਼ਜ਼ਲ

ਅੱਖ ਤੇਰੀ ਦੀਦ ਨੂੰ ਹੈ ਤਰਸਦੀ,
ਸਾਉਣ ਵਾਂਗੂੰ, ਵੇਖ, ਆ ਕੇ ਵਰਸਦੀ।

ਆਉਣ ਦਾ ਇਕਰਾਰ ਕਰਕੇ ਤੁਰ ਗਿਓਂ,
ਗੱਲ ਹੈ ਪੁਰਾਣੀ, ਕਈ ਬਰਸ ਦੀ।

ਕੌਣ ਠੰਡ ਪਾਊ ਆ ਕੇ ਜਗਤ ਨੂੰ,
ਹਿੱਕ ਕਿਵੇਂ ਸੜ ਰਹੀ ਏ ਫ਼ਰਸ਼ ਦੀ।

ਘੱਟ ਨਹੀਂ ਦੀਦਾਰ ਤੇਰਾ ਸੁਰਗ ਤੋਂ,
ਹੋਰ ਕਰੀਏ ਗੱਲ ਕੇੜ੍ਹੀ ਅਰਸ਼ ਦੀ।

ਅੱਖੀਆਂ ਦੇ ਖ਼ਾਲੀ ਕਾਸੇ ਤੜਪਦੇ,
ਚੀਨੀ ਵਾਲੇ ਭੀਖ ਪਾ ਦੇ ਦਰਸ ਦੀ।

ਤੇਰੇ ਜਿਹਾ 'ਚੀਮਿਆਂ' ਨਹੀਂ ਲੱਭਦਾ,
ਤਾਂ ਹੀ ਮੈਂ ਨਿਮਾਣੀ ਚਰਨ ਪਰਸਦੀ।

## ਗ਼ਜ਼ਲ

ਸਤਿਗੁਰੂ ਜਗਜੀਤ ਸਿੰਘ ਤੇਰੀ ਰਜ਼ਾ, ਤੇਰੀ ਰਜ਼ਾ,
ਅਸੀਂ ਤਾਂ ਬੇਅ ਖ਼ਰੀਦ ਹਾਂ, ਤੂੰ ਬੁਲਾ ਜਾਂ ਨਾ ਬੁਲਾ ।

ਰੜਕ ਰਹੀਆਂ ਰੋੜ ਵਾਂਗ ਤੇਰੀਆਂ ਖ਼ਾਮੋਸ਼ੀਆਂ,
ਕਿਸ ਜੁਰਮ ਦੀ ਦਾਸ ਨੂੰ ਹੈ ਮਿਲ ਰਹੀ ਏ ਸਜ਼ਾ ।

ਦਿਲ ਮੇਰਾ ਬੇਦਿਲ ਹੋਇਆ ਬਦਦਿਲੀ ਦੇ ਬੈਹਰ ਵਿਚ,
ਨ ਕਿਨਾਰਾ ਮਿਲ ਰਿਹਾ ਤੇ ਨ ਮਿਲੇ ਇਸ ਨੂੰ ਟਿਕਾ ।

ਅੱਲਿਆਂ ਜ਼ਖ਼ਮਾਂ ਦੀ ਪੀੜਾ ਵਧ ਰਹੀ ਏ ਦਿਨ ਬਦਿਨ,
ਏਸ ਗੁਪਤ ਰੋਗ ਦੀ ਨਹੀਂ ਜਾਣਦਾ ਕੋਈ ਦਵਾ ।

ਕਈ ਦਫ਼ਾ ਸਤਿਆ ਬੇਸਰਧਗੀ ਦੀ ਅੱਗ ਵਿਚ,
ਇੰਞ ਲੱਗਦਾ ਹੈ ਜਿਵੇਂ ਤੂੰ ਪਰਖਣੈਂ ਮੇਰੀ ਵਫ਼ਾ ।

ਇਸ ਤਰ੍ਹਾਂ ਬੇਚੈਨ ਹੋਇਆ ਕਰ ਨ ਐਵੇਂ 'ਚੀਮਿਆਂ',
ਬਦਲ ਜਾਣੀ ਬਹੁਤ ਛੇਤੀ ਏ ਜ਼ਹਿਰੀਲੀ ਜੋ ਫ਼ਿਜ਼ਾ ।

## ਸਤਿਗੁਰੂ ਜਗਜੀਤ ਸਿੰਘ ਜੀ
## ਬੱਸ ਇਕੋ ਦੀਦਾਰ ਦੀ ਲੋੜ ਸਾਨੂੰ

ਧਰਮ ਰੱਖ ਕੇ ਮਰਿਆਦਾ ਦੇ ਪੁੰਜ ਸਤਿਗੁਰ,
ਤੈਨੂੰ ਧਰਮ ਸਮਝਾਂ ਜਾਂ ਈਮਾਨ ਸਮਝਾਂ।
ਸਾਂਝਾ ਗੁਰੂ ਤੂੰ ਸਾਰੇ ਸੰਸਾਰ ਦਾ ਏਂ,
ਤੈਨੂੰ ਰਾਮ ਸਮਝਾਂ ਜਾਂ ਰਹਿਮਾਨ ਸਮਝਾਂ।
ਤੇਰੇ ਅੰਦਰ ਗਿਆਨ ਦਾ ਹੈ ਸੋਮਾਂ,
ਤੈਨੂੰ ਵੇਦ ਸਮਝਾਂ ਜਾਂ ਪੁਰਾਨ ਸਮਝਾਂ।
ਅਨੇਕ ਕਲਾ ਦਾ ਮਾਲਕ ਬੇਅੰਤ ਹੈ ਤੂੰ,
ਤੈਨੂੰ ਗੁਰੂ ਸਮਝਾਂ ਜਾਂ ਭਗਵਾਨ ਸਮਝਾਂ।
ਤੇਰੀ ਨੇੜਤਾ ਜਿਹਨੂੰ ਨਸੀਬ ਹੋ ਗਈ,
ਉਹ ਸੰਤਾਂ ਦੇ ਸੰਤ ਸਰਦਾਰ ਬਣ ਗਏ।
ਅੰਮ੍ਰਿਤ ਭਰੀ ਤੂੰ ਜਿਸ ਵਲ ਨਿਗਾਹ ਕੀਤੀ,
ਬੇਵਕਾਰ ਉਹ ਬਾਵਕਾਰ ਬਣ ਗਏ।

ਤੇਰੇ ਕੋਲ ਬੇਅੰਤ ਨਿਆਮਤਾਂ ਨੇ,
ਤੂੰ ਬੇਅੰਤ ਬੇਅੰਤ ਪਿਆਰ ਵੰਡੇਂ।
ਤੇਰੇ ਜਾਮ ਲਬਰੇਜ਼ ਨੇ ਮਸਤੀਆਂ ਦੇ,
ਬੇਖ਼ੁਦੀ ਦੇ ਖ਼ੁਦ ਖ਼ੁਮਾਰ ਵੰਡੇਂ।
ਖ਼ੁਸ਼ੀ ਦੇ ਕੇ ਖ਼ੁਸ਼ ਨਸੀਬ ਕਰਨੈ,
ਹਾਸੇ ਹੰਸੀਆਂ ਚਾਅ ਮਲਾਰ ਵੰਡੇਂ।
ਤੇਰੀ ਤਕਨੀ ਪਲਟ ਤਕਦੀਰ ਦੇਵੇ,
ਭਾਗ ਹੀਨਾਂ ਨੂੰ ਭਾਗ ਦਾਤਾਰ ਵੰਡੇਂ।
ਤੇਰੇ ਦਰ ਤੇ ਜੋ ਬੇਦਰਦ ਆਇਆ,
ਦਰਦਮੰਦ ਹੋ ਕੇ ਚਰਨੀਂ ਆ ਡਿੱਗਾ।

ਓਦ੍ਹੀ ਈਰਖ਼ਾ ਨਫ਼ਰਤ ਦਵੈਸ਼ ਨਿਕਲੀ,
ਤੇਰੀ ਨਜ਼ਰਾਂ 'ਚ ਹੋ ਪਰਵਾਨ ਡਿੱਗਾ ।

ਤੇਰੀ ਰਹਿਮਤ ਦਾ ਦਰ ਨਹੀਂ ਬੰਦ ਹੁੰਦਾ,
ਚੋਰ ਯਾਰ ਡਾਕੂ ਬੇਸ਼ੁਮਾਰ ਬਖ਼ਸ਼ੇ ।
ਜਿਹੜੇ ਰੱਬ ਗੁਨਾਹ ਨਹੀਂ ਮਾਫ਼ ਕਰਦਾ,
ਤੇਰੀ ਬਖ਼ਸ਼ਬੰਦੀ ਬਖ਼ਸ਼ਨ ਹਾਰ ਬਖ਼ਸ਼ੇ ।
ਜਿਹੜੇ ਕਈ ਵਾਰੀ ਸੌਂਹਾਂ ਤੋੜਦੇ ਨੇ,
ਗੁਨਾਹਗਾਰ ਤੂੰ ਕਈ ਬੇਇਤਬਾਰ ਬਖ਼ਸ਼ੇ ।
ਕਿਦ੍ਹੇ ਕਿਦ੍ਹੇ ਮੈਂ ਨਾਵਾਂ ਦੀ ਕਰਾਂ ਗਿਣਤੀ,
ਬਖ਼ਤਾਵਰ ਬਦਬਖ਼ਤ ਬਦਕਾਰ ਬਖ਼ਸ਼ੇ ।
ਬੇਮਿਸਾਲ ਦੀ ਕੋਈ ਮਿਸਾਲ ਹੈ ਨਹੀਂ,
ਤੈਨੂੰ ਪਾਤਸ਼ਾਹ ਜੁਗਤੀ ਦਾ ਘਰ ਆਖਾਂ ।
ਰਿੱਧ ਸਿੱਧ ਸਭ ਤੇਰੀਆਂ ਦਾਸੀਆਂ ਨੇ,
ਤੈਨੂੰ ਸਤਿਗੁਰੂ ਸ਼ਕਤੀ ਦਾ ਦਰ ਆਖਾਂ ।

ਜਦੋਂ ਦੂਜੇ ਦੇ ਲੋਕ ਗੁਨਾਹ ਵੇਖਣ,
ਥਾਂ ਥਾ ਲੋਕੀਂ ਉਹਨੂੰ ਭੰਡਦੇ ਨੇ ।
ਜ਼ਰਾ ਜਿੰਨਾ ਨਹੀਂ ਓਹਦਾ ਲਿਹਾਜ ਕਰਦੇ,
ਗਿੱਲੇ ਕਪੜੇ ਵਾਂਗਰਾਂ ਛੰਡਦੇ ਨੇ ।
ਕੋਈ ਵਿਛੜੇ ਯਾਰ ਮਿਲਾਂਵਦਾ ਨਹੀਂ,
ਟੁੱਟੀ ਹੋਈ ਨੂੰ ਕਦੇ ਨਾ ਗੰਢਦੇ ਨੇ ।
ਵਿਚ ਪਰ੍ਹੇ ਪੰਚਾਇਤ ਦੇ ਸੱਦ ਉਹਨੂੰ,
ਛਿੱਤਰ ਮਾਰਦੇ ਤੇ ਨਾਲ ਦੰਡਦੇ ਨੇ ।
ਲੋਕੀਂ ਇਕ ਗੁਨਾਹ ਨਹੀਂ ਮਾਫ਼ ਕਰਦੇ,
ਤੂੰ ਪਰ ਸੌ ਗੁਨਾਹਾਂ ਨੂੰ ਮਾਫ਼ ਕਰਨੇਂ ।
ਅੱਖੀਂ ਵੇਖ ਕੇ ਤੂੰ ਹੀ ਅਣਡਿੱਠ ਕਰਨੈਂ,
ਸੱਚਾ ਸੁੱਚਾ ਸੁਚੱਜਾ ਇਨਸਾਫ਼ ਕਰਨੈ ।

ਜਿਹਦੀ ਆਲ ਔਲਾਦ ਨਾ ਸਾਂਭਦੀ ਏ,
ਬਾਪੂ ਬਾਬਿਆਂ ਵੱਡੇ ਵਡੇਰਿਆਂ ਨੂੰ ।
ਉਦ੍ਹੀ ਖੰਘ ਖੰਘਾਰਾਂ ਨੂੰ ਵੇਖ ਕੇ ਤੇ,
ਕਹਿੰਦੇ ਭਰ ਦਿੱਤਾ ਥੁੱਕੇ ਵੇਹੜਿਆਂ ਨੂੰ ।
ਮੰਜੀ ਚੁੱਕ ਡਿਉੜੀ ਵਿਚ ਰੱਖ ਦਿੰਦੇ,
ਕੀਤਾ ਕਿਰਕਿਰਾ ਖ਼ੁਸ਼ੀਆ ਤੇ ਖੇੜਿਆਂ ਨੂੰ ।

ਏ ਤਾਂ ਤੇਰੀ ਵਡਿਆਈ ਬੇਅੰਤ ਸਤਿਗੁਰ,
ਲਾਵੇਂ ਹਿੱਕ ਨਾਲ ਬੁੱਢਿਆਂ ਠੇਰਿਆਂ ਨੂੰ ।
ਓਸ ਕਿਸ਼ਤੀ ਨੂੰ ਭੰਵਰ 'ਚੋਂ ਕੱਢ ਦੇਵੇਂ,
ਜਿਸ ਕਿਸ਼ਤੀ ਦਾ ਹੁੰਦਾ ਮਲਾਹ ਕੋਈ ਨਹੀਂ ।
ਓਸ ਰੋਗੀ ਨੂੰ ਤੂੰ ਤੰਦਰੁਸਤ ਕਰਨੈਂ,
ਜਿਸ ਰੋਗੀ ਦੀ ਹੋਰ ਦਵਾ ਕੋਈ ਨਹੀਂ ।

ਸੱਚੇ ਪਾਤਸ਼ਾਹ ਸ਼ਾਹਾਂ ਦਾ ਸ਼ਾਹ ਹੈ ਤੂੰ,
ਮੇਰੇ ਜਿਹਾ ਮਸਕੀਨ ਗ਼ਰੀਬ ਕੋਈ ਨਹੀਂ ।
ਕੱਚੀ ਯਾਰੀ ਸੰਸਾਰ ਦੇ ਬੰਦਿਆਂ ਦੀ,
ਤੇਰੇ ਜਿਹਾ ਮੈਂ ਡਿੱਠਾ ਹਬੀਬ ਕੋਈ ਨਹੀਂ ।
ਗਦਾਗਰਾਂ ਨੂੰ ਰਾਜੇ ਬਣਾ ਦੇਵੇ,
ਬਦਲ ਸਕਦਾ ਹੋਰ ਨਸੀਬ ਕੋਈ ਨਹੀਂ ।
ਤੂੰ ਵੈਦਾਂ ਦਾ ਵੈਦ ਸਿਰਤਾਜ ਹੈ ਤੂੰ,
ਤੇਰੇ ਜਿਹਾ ਮੈਂ ਡਿੱਠਾ ਤਬੀਬ ਕੋਈ ਨਹੀਂ ।
ਇਕ ਨਿਗਾਹ ਹੀ ਕਾਫ਼ੀ ਮਸਤਾਨਿਆਂ ਨੂੰ,
ਨਹੀਂ ਹੋਰ ਪਦਾਰਥ ਦੀ ਲੋੜ ਸਾਨੂੰ ।
ਬੂਹੇ ਰਹਿਮਤਾਂ ਦੇ 'ਚੀਮਾ' ਖੋਲ੍ਹ ਦੇਵੇ,
ਬੱਸ ਇਕੋ ਦੀਦਾਰ ਦੀ ਲੋੜ ਸਾਨੂੰ ।

# ਗ਼ਜ਼ਲ

ਤੇਰੇ ਦਰ ਤੇ ਦੁਆ ਜੇਕਰ ਮੇਰੀ ਮਨਜ਼ੂਰ ਹੋ ਜਾਵੇ,
ਮੇਰੀ ਤਾਰੀਕ ਦੁਨੀਆਂ ਦੀ ਸਿਆਹੀ ਦੂਰ ਹੋ ਜਾਵੇ ।

ਮੈਂ ਭੁੱਲਾ ਭਟਕਿਆ ਪਾਂਧੀ ਪੜਾਵਾਂ ਤੇ ਫਿਰਾਂ ਭਾਉਂਦਾ,
ਜਦੋਂ ਮੰਜ਼ਿਲ ਤੇ ਪੁੱਜਦਾ ਹਾਂ ਤਾਂ ਮੰਜ਼ਿਲ ਦੂਰ ਹੋ ਜਾਵੇ ।

ਬਹੁਤੇਰਾ ਯਤਨ ਕੀਤਾ ਏ ਦਿਲੋਂ ਤੂੰ ਦੂਰ ਹੋ ਜਾਵੇਂ,
ਤੇਰੀ ਜਦ ਯਾਦ ਆਉਂਦੀ ਏ ਤਾਂ ਦਿਲ ਮਜ਼ਬੂਰ ਹੋ ਜਾਵੇ ।

ਲੁਟਾ ਕੇ ਕਾਫਲਾ ਦਿਲ ਦਾ ਬੜਾ ਮਜਬੂਰ ਹੋਇਆ ਹਾਂ,
ਕਰਕੇ ਫੇਰ ਤੋਬਾ ਫੇਰ ਉਹੀ ਕਸੂਰ ਹੋ ਜਾਵੇ ।

ਚਿਰਾਂ ਤੋਂ ਰਿਸ ਰਿਹਾ ਮੇਰਾ ਤਬੀਬੋ ਜ਼ਖ਼ਮ ਦਿਲ ਦਾ ਏ,
ਲਿਆਵੋ ਮਰ੍ਹਮ ਜੇਕਰ ਠੀਕ ਏ ਨਾਸੂਰ ਹੋ ਜਾਵੇ ।

ਤੇਰੇ ਨੈਣਾਂ 'ਚ ਗ਼ੈਬ ਨੇ ਸ਼ਕਤੀ ਭਰੀ 'ਚੀਮਾ',
ਪੱਥਰ ਸੰਗਮਰਮਰ ਨਜ਼ਰ ਨਾਲ ਕੋਹੇ ਨੂਰ ਹੋ ਜਾਵੇ ।

# ਅੰਮ੍ਰਿਤਸਰ ਦੇ ਸ਼ਹੀਦ

## ਵਾਰ

ਆਇਆ ਸ਼ੇਰ ਪੰਜਾਬ ਦਾ ਜਦ ਕਾਲ ਕਰਾਰਾ,
ਵੇਂਦੇ ਵੇਂਦੇ ਡੁੱਬ ਗਿਆ ਉਹ ਕੁਤਬ ਸਿਤਾਰਾ ।
ਘੜੀਆਂ ਦੇ ਵਿਚ ਛਾ ਗਿਆ ਸਭ ਧੁੰਦੂਕਾਰਾ,
ਓਦੇ ਪੁੱਤ ਪੋਤਰੇ ਮਾਰ ਤੇ ਲਹਿ ਗਿਆ ਲੰਗਾਰਾ ।
ਡੋਗਰਿਆਂ ਅੰਗਰੇਜ਼ ਨੂੰ ਲਿਖਿਆ ਪ੍ਰਵਾਨਾ,
ਆ ਕੇ ਸਾਂਭ ਪੰਜਾਬ ਨੂੰ ਮਰਦਾ ਮਰਦਾਨਾ ।

ਉਹ ਫੌਜਾਂ ਲੈ ਕੇ ਚੜ੍ਹ ਪਏ ਅੰਗਰੇਜ਼ ਨਿਖੁੱਟੇ,
ਸਿੰਘਾਂ ਦੇ ਹੋ ਸਾਹਮਣੇ ਆਪੋ ਵਿਚ ਜੁੱਟੇ ।
ਗੋਲੇ ਜਦੋਂ ਮੈਦਾਨ ਵਿਚ ਤੋਪਾਂ ਦੇ ਛੁੱਟੇ,
ਦੇਸ਼ ਮੇਰੇ ਦੇ ਭਾਗ ਸਨ ਤਦ ਰਣ ਵਿਚ ਫੁੱਟੇ ।
ਲੜੇ ਬਹੁਤੇਰਾ ਜ਼ੋਰ ਲਾ ਬਣ ਗਈ ਕੁਵੱਲੀ,
ਗੋਰੇ ਅੱਗੇ ਜ਼ਰਾ ਨਾ ਸਿੰਘਾਂ ਦੀ ਚੱਲੀ ।

ਦਿੱਤਾ ਸਾਥ ਅੰਗਰੇਜ਼ ਦਾ ਟੋਡੀ ਸਰਦਾਰਾਂ,
ਅਣਖ ਲੁਟਾਈ ਆਪਣੀ ਬੇਸ਼ਰਮ ਗੱਦਾਰਾਂ ।
ਮਾਰਾਂ ਪਈਆਂ ਜੰਗ ਵਿਚ ਇਹਨਾਂ ਸ਼ਾਹ ਸਵਾਰਾਂ,
ਘਰ ਦੇ ਭੇਤੋਂ ਖਾਧੀਆਂ ਇਨ੍ਹਾਂ ਬੁਰੀਆਂ ਹਾਰਾਂ ।
ਕਾਰਨ ਬਣ ਗਿਆ ਹਾਰ ਦਾ ਉਹ ਸਿੰਘ ਪਹਾੜਾ,
ਮਾਰਿਆ ਪੈਰੀਂ ਆਪਣੇ ਇਨ੍ਹਾਂ ਆਪ ਕੁਹਾੜਾ ।

ਧੋਖੇਬਾਜ਼ ਅੰਗਰੇਜ਼ ਦੀਆਂ ਸਿਰੇ ਚਾਲਾਂ ਚੜ੍ਹੀਆਂ,
ਭਾਰਤ ਮਾਂ ਨੂੰ ਮਾਹੀਆਂ ਲੋਹੇ ਦੀਆਂ ਕੜੀਆਂ ।

ਦੇਸ਼ ਭਗਤਾਂ ਨੇ ਆਖਿਆ ਕਰ ਬਾਹਵਾਂ ਖੜੀਆਂ,
ਸਾਨੂੰ ਫੁੱਟ ਆਪਣੀ ਨੇ ਮਾਰਿਆ ਤਕਦੀਰਾਂ ਸੜੀਆਂ।
ਯੂਨੀਅਨ ਜੈਕ ਦੇ ਝੁੱਲ ਗਏ ਥਾਂ ਥਾਂ ਤੇ ਝੰਡੇ,
ਗੋਰੇ ਵਰਤਣ ਲੱਗ ਪਏ ਹੋਛੇ ਹੱਥ ਕੰਡੇ।

ਸੋਚ ਸਮਝ ਕੇ ਗੌਰਮੈਂਟ ਇਕ ਚਾਲ ਚਲਾਈ,
ਪਾੜੋ ਰਾਜ ਕਰੋ ਦੀ ਨੀਤੀ ਅਪਣਾਈ।
ਐਸੀ ਤੀਲੀ ਈਰਖ਼ਾ ਦੀ, ਉਨ੍ਹਾਂ ਘਰ ਘਰ ਲਾਈ,
ਪਲ ਵਿਚ ਦੁਸ਼ਮਣ ਹੋ ਗਏ ਭਾਈਆਂ ਦੇ ਭਾਈ।
ਇਕ ਦੂਜੇ ਨੂੰ ਢਾਹੁਣ ਲਈ ਕੱਸ ਲਏ ਲੰਗੋਟੇ,
ਭਿੜ ਪਏ ਆਪੋ ਵਿਚ ਨੇ ਜਿਉਂ ਭਿੜਦੇ ਝੋਟੇ।
ਭਾਂਬੜ ਮੱਚੇ ਈਰਖ਼ਾ ਦੇ ਅੰਦਰਖਾਨੇ,
ਝੁਲਸ ਗਏ ਨੇ ਅੱਗ ਵਿਚ ਜੋ ਵੱਡੇ ਦਾਨੇ।
ਵਿਚ ਭਰਾਵਾਂ ਆਣ ਕੇ ਇਨ੍ਹਾਂ ਪੜਦੇ ਤਾਣੇ,
ਥਾਂ ਥਾਂ ਖੋਲੇ ਪਾਂਬਰਾਂ ਇਨ੍ਹਾਂ ਬੁੱਚੜਖ਼ਾਨੇ।
ਮਜ਼ਬੀ ਏਸ ਜਨੂਨ ਨਾਲ ਪਿਆ ਚੀਕ ਚਿਹਾੜਾ,
ਪੈ ਗਿਆ ਹਿੰਦੂਆਂ ਮੋਮਨਾ ਵਿਚ ਵੱਡਾ ਪਾੜਾ।

ਹਰਿਮੰਦਰ ਦੇ ਕੋਲ ਗੋਰੇ ਇਹ ਕਾਰਾ ਕਰਿਆ,
ਓਥੇ ਬੂਚੜਖ਼ਾਨਾ ਖੋਲ੍ਹਿਆ ਨਾ ਰੱਬ ਤੋਂ ਡਰਿਆ।
ਇਹ ਕਿੰਨਾ ਭਾਰਾ ਜ਼ੁਲਮ ਸੀ ਜੋ ਜਾਏ ਨਾ ਜਰਿਆ,
ਸਿੰਘਾਂ ਦੀ ਉਸ ਹਿੱਕ ਤੇ ਏ ਕੋਲਾ ਧਰਿਆ।
ਦਿੱਲਾਂ ਵਿਚ ਤਲਾ ਦੇ ਆ ਹੱਡੀਆਂ ਸੁੱਟਣ,
ਖੁੰਬਾਂ ਵਾਂਗ ਬਗ਼ਾਵਤਾਂ ਹੁਣ ਲੱਗੀਆਂ ਫੁੱਟਣ।

ਲਹਿਣਾ ਸਿੰਘ ਦੇ ਘਰ, ਸਿੰਘਾਂ ਏ ਗੱਲ ਵਿਚਾਰੀ,
ਹਰੀ ਮੰਦਰ ਦੀ ਹੋ ਰਹੀ ਬੇਅਦਬੀ ਭਾਰੀ।
ਸਿਰ ਤੋਂ ਪਾਣੀ ਲੰਘ ਗਿਆ, ਗਈ ਅਣਖ ਵੰਗਾਰੀ,
ਏ ਹੱਤਕ ਸਾਂਥੋਂ ਹੋਰ ਨਾ, ਹੁਣ ਜਾਏ ਸਹਾਰੀ।
ਹੱਥੀਂ ਬੰਨੋ ਯੋਧਿਓ, ਹੁਣ ਮੌਤ ਦੇ ਗਾਨੇ,
ਫੜ ਤਲਵਾਰਾਂ ਢਾਹ ਦਿਓ ਏ ਬੁੱਚੜਖ਼ਾਨੇ।

ਨਾਨਕ ਗੁਰੂ ਗੋਬਿੰਦ ਦੇ ਅਸੀਂ ਨਾਦੀ ਜਾਏ,
ਅਸੀਂ ਜੰਮੇਂ ਤੇਗ਼ ਦੀ ਧਾਰ 'ਚੋਂ', ਸਾਨੂੰ ਮੌਤ ਖਿੜਾਏ।
ਸਾਨੂੰ ਨੇਜ਼ੇ ਵਾਲਾਂ ਬਰਛੀਆਂ ਨੇ ਕਰਦੇ ਸਾਏ,
ਅਸੀਂ ਪੀ ਪੀ ਖੱਪਰ ਖ਼ੂਨ ਦੇ ਵੀ ਰਹੇ ਤਿਹਾਏ।

ਅਸੀਂ ਵੀਰ ਬਹਾਦਰ ਸੂਰਮੇ ਨਹੀਂ ਬੁਜ਼ਦਿਲ ਸਾਥੀ,
ਅਸੀਂ ਮਾਰ ਭਜਾਈਏ ਨਾਗਨੀ ਕਈ ਸੂੰਡੀ ਹਾਥੀ ।

ਵੈਰੀ ਹੈਸਨ ਕੰਬਦੇ ਸੁਣ ਸਾਡੀਆਂ ਸੋਆਂ,
ਲੱਖਾਂ ਜ਼ਾਲਮ ਡੋਬਤੇ, ਇਨ੍ਹਾਂ ਤਿੱਖੀਆਂ ਰੌਆਂ ।
ਨੇੜੇ ਮੌਤ ਨਾ ਆਂਵਦੀ ਸਾਡੇ ਲੱਖਾਂ ਕੋਹਾਂ,
ਸਾੜ ਨਾ ਸਕੀਆਂ ਅਸਾਂ ਨੂੰ ਕਈ ਤੱਤੀਆਂ ਲੋਹਾਂ ।
ਆਪਣੇ ਉਸ ਇਤਿਹਾਸ ਨੂੰ ਤੁਸੀਂ ਫੇਰ ਦੁਹਰਾਓ,
ਟੱਪੋ ਇਸ ਲਕੀਰ ਨੂੰ ਜਿਹਨੂੰ ਮਰਨ ਦਾ ਚਾਓ ।

ਆਰੇ ਦਿਆਂ ਦੰਦਿਆਂ ਸਾਨੂੰ ਹੈ ਅਜ਼ਮਾਇਆ,
ਦੇਗਾਂ ਦੇ ਵਿਚ ਬੈਠ ਕੇ ਅਸਾਂ ਇਸ਼ਕ ਕਮਾਇਆ ।
ਭੱਠੀਆਂ ਭੱਖਦੀਆਂ ਵੇਖ ਕੇ ਸਾਨੂੰ ਖ਼ੌਫ਼ ਨਾ ਆਇਆ,
ਲੋਹਾਂ ਉੱਤੇ ਬੈਠ ਕੇ, ਅਸਾਂ ਯਾਰ ਮਨਾਇਆ ।
ਅਸੀਂ ਮੰਗੀਏ ਮੰਗ ਨਾ ਕਿਸੇ ਤੋਂ ਕਦੀ ਬਣ ਭਿਖਾਰੀ,
ਅਸੀਂ ਕਾਇਮ ਰੱਖਾਂਗੇ ਤੇਗ਼ ਨਾਲ ਆਪਣੀ ਸਰਦਾਰੀ ।

ਏਥੇ ਆਪ ਹਰੀ ਦਾ ਵਾਸ ਹੈ ਕੋਈ ਨਹੀਂ ਅਡੰਬਰ,
ਏਥੇ ਆਉਣ ਨਹੀਂ ਦਿੱਤਾ ਕਦੀ ਵੀ ਕੋਈ ਬੜਾ ਬਤੰਗੜ ।
ਏਥੇ ਜਿਸ ਨਚਾਈ ਵੇਸਵਾ ਬਣ ਵਹਿਸ਼ੀ ਡੰਗਰ,
ਮਰਿਆ ਕਿੱਦਾਂ ਵੇਖ ਲਉ ਤੁਸੀਂ ਮੱਸਾ ਰੰਘੜ ।
ਰੋਹ ਵਿਚ ਆ ਕੇ ਖਾਲਸੇ ਜਦ ਤੇਗ਼ ਉਠਾਈ,
ਪੈਰਾਂ ਵਿਚ ਲਤਾੜਨੀ ਉਹਦੀ ਰੰਘੜਾਈ ।

ਸਮਾਂ ਆ ਗਿਆ ਅਣਖੀਓ ਹੁਣ ਅਣਖ ਵਿਖਾਓ,
ਰਾਖੀ ਗਊ ਗ਼ਰੀਬ ਦੀ, ਲਈ ਅੱਗੇ ਆਓ ।
ਜੋ ਖ਼ੂਨ ਡੋਲ੍ਹਦੇ ਗਊ ਦਾ, ਬੁੱਚੜ ਝਟਕਾਓ,
ਹਰੀ ਮੰਦਰ ਦੀ ਸ਼ਾਨ ਲਈ ਜਿੰਦ ਘੋਲ ਘੁਮਾਓ ।
ਰਹਿਣ ਨਾ ਬੁੱਚੜ, ਬੁੱਚੜਾਂ ਦੇ ਬੁੱਚੜਖ਼ਾਨੇ,
ਹੱਥ ਵਿਚ ਤੇਗਾਂ ਪਕੜ ਕੇ ਚੜ੍ਹ ਪਏ ਮਸਤਾਨੇ ।

ਉਹਨਾਂ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡੇ,
ਆਏ ਜਿਹੜੇ ਸਾਹਮਣੇ, ਉਹ ਬੁੱਚੜ ਵੱਢੇ ।
ਉਹਨਾਂ ਬੁੱਚੜਖ਼ਾਨਿਉਂ ਜਾ ਕੇ ਗਊ ਬਲਦ ਕੱਢੇ,
ਆਨੇ ਰਹਿ ਗਏ ਵੈਰੀਆਂ ਅੱਡੇ ਦੇ ਅੱਡੇ ।

ਉਹਨਾਂ ਪਲ ਵਿਚ ਕੀਤੀ ਵਾਰਦਾਤ ਜਿਉਂ ਖੇਡ ਮਦਾਰੀ,
ਉਹ ਪਹੁੰਚੇ ਭੈਣੀ ਸਾਹਿਬ ਜਾ ਲਾ ਪਾਉਣ ਉਡਾਰੀ ।

ਪਲ ਵਿਚ ਸਾਰੇ ਸ਼ਹਿਰ ਵਿਚ ਫਿਰ ਗਈ ਕਹਾਣੀ,
ਮੋਮਨ ਕਹਿਣ ਅੰਗਰੇਜ਼ ਨੂੰ ਤੇਰੀ ਚੰਗੀ ਧਾਣੀ ।
ਹੱਕੀ ਬੱਕੀ ਗੌਰਮੈਂਟ ਸੀ ਹੋ ਗਈ ਸਾਰੀ,
ਕਿਹੜਾ ਰਾਜ ਅੰਗਰੇਜ਼ ਨੂੰ ਸੱਟ ਲਾ ਗਿਆ ਭਾਰੀ ।
ਉਹਨਾਂ ਸਿੰਘ ਲਾਡਲੀ ਫੌਜ ਦੇ ਕਈ ਫੜ ਫੜ ਕੱਟੇ,
ਬੇਦੋਸ਼ੇ ਨਿਹੰਗ ਕਈ ਜੇਹਲਾਂ ਵਿਚ ਸੁੱਟੇ ।

ਓਧਰ ਸਿੰਘ ਗੁਰਾਂ ਨੂੰ ਆਖਦੇ ਅਸੀਂ ਕੱਢੇ ਕੰਡੇ,
ਗਊਆਂ ਨੂੰ ਸਨ ਮਾਰਦੇ ਪਾਪੀ ਮੁਸ਼ਟੰਡੇ ।
ਅਸਾਂ ਬਹੁਤ ਸਮਾਂ ਸੀ ਵੇਖਿਆ ਕਰ ਜਿਗਰੇ ਠੰਡੇ,
ਜਦੋਂ ਚਾਰਾ ਕੋਈ ਨਾ ਚਲਿਆ, ਅਸਾਂ ਫੜ ਲਏ ਖੰਡੇ ।
ਹੁਕਮ ਤੁਹਾਡਾ ਲੋਚਦੇ ਸਿਦਕੀ ਪ੍ਰਵਾਨੇ,
ਡਰਦੇ ਜ਼ਰਾ ਨਹੀਂ ਮੌਤ ਤੋਂ, ਏ ਮਸਤ ਦੀਵਾਨੇ ।

ਚੀਨੀ ਵਾਲੇ ਆਖਿਆ, ਮੈਨੂੰ ਸਮਝ ਨ ਆਵੇ,
ਬੋਹਲ ਬਣਾਵੇ ਹੋਰ ਤੇ, ਕੋਈ ਹੋਰ ਲੈ ਜਾਵੇ ।
ਗਾਨ੍ਹਾਂ ਬੰਨ੍ਹੇ ਹੋਰ, ਹੋਰ ਲਾੜੀ ਪਰਨਾਵੇ,
ਕਾਇਰਾਂ ਵਾਂਗੂ ਦੌੜਨਾ ਨ ਮੈਨੂੰ ਭਾਵੇ ।
ਹੱਸ ਹੱਸ ਪੀਓ ਸੋਹਣਿਓ ਜਾਮ ਸ਼ਹਾਦਤ,
ਨਹੀਂ ਤਾਂ ਮਿਲ ਜਾਓ ਖਾਕ ਵਿਚ ਏ ਪਾਕ ਅਬਾਦਤ ।

ਅੰਮ੍ਰਿਤਸਰ ਵਲ ਚਲ ਪਏ, ਸਿੰਘ ਕਰਕੇ ਧਾਈ,
ਉਹ ਮਨਜ਼ਲ ਉਤੇ ਪਹੁੰਚ ਗਏ ਕਰੂ ਕਰਕੇ ਚਾਈ ।
ਹਾਜ਼ਰ ਹੋਏ ਕੋਰਟ ਵਿਚ ਉਹ ਕਰਕੇ ਧਾਈ,
ਫੜ ਲਓ ਸਾਨੂੰ ਗੋਰਿਓ, ਸਾਡਾ ਰੱਬ ਸਹਾਈ ।
ਲਹਿਣਾ ਸਿੰਘ ਵਿਚ ਕੋਰਟ ਦੇ ਮਾਰੇ ਲਲਕਾਰੇ,
ਸਾਨੂੰ ਫਾਂਸੀ ਚਾੜ੍ਹਿਓ ਗੋਰਿਓ ਅਸਾਂ ਬੁੱਚੜ ਮਾਰੇ ।

ਅਸਾਂ ਦੇਸ਼ 'ਚੋਂ ਕੱਢਣਾ ਤੁਸਾਂ ਨੂੰ ਤਾਂ ਤੇਗਾਂ ਫੜੀਆਂ,
ਰਹਿਣਾ ਨਹੀਂ ਗੁਲਾਮ ਅਸੀਂ ਤੋੜਾਂਗੇ ਕੜੀਆਂ ।
ਸਾਨੂੰ ਦੇਸ਼ ਆਜ਼ਾਦ ਕਰਾਉਣ ਲਈ ਨੇ ਮਸਤੀਆਂ ਚੜੀਆਂ,
ਅਸਾਂ ਕਰਨ ਬਗਾਵਤ ਵਾਸਤੇ ਇਹ ਪੱਟੀਆਂ ਪੜ੍ਹੀਆਂ ।

ਹੁਣ ਦੇਰ ਨ ਲਾਓ ਜ਼ਰਾ ਵੀ ਅਸੀਂ ਕਿੱਥੋਂ ਨੱਸੇ,
ਸਾਨੂੰ ਛੇਤੀ ਦਿਉ ਸ਼ਿੰਗਾਰ ਗਲਾਂ ਵਿਚ ਪਾ ਦਿਉ ਰੱਸੇ ।

ਸੈਸ਼ਨ ਜੱਜ ਦੀ ਕੋਰਟ ਵਿਚ ਹੋਈ ਸੁਨਵਾਈ,
ਉਨ੍ਹਾਂ ਟੋਡੀ ਕੱਠੇ ਕਰ ਕੇ, ਦੇ ਲਈ ਗਵਾਹੀ ।
ਝੂਠੀ ਝੂਠੇ ਝੂਠਿਆਂ ਝੱਟ ਮਿਸਲ ਬਣਾਈ,
ਬੁੱਚੜ ਕਤਲ ਕਰਨ ਦੀ ਏ ਸਜ਼ਾ ਸੁਣਾਈ ।
ਹਾਕਮ, ਬੀਲ੍ਹੋ ਫਤਹਿ ਨੇ ਫਾਂਸੀ ਪ੍ਰਵਾਨੀ,
ਲਹਿਣਾ ਸਿੰਘ ਤੇ ਲਾਲ ਸਿੰਘ ਨੂੰ ਕਾਲੇ ਪਾਣੀ ।

ਕਰ ਇਸ਼ਨਾਨ ਸਰੋਵਰੋਂ ਸਿੰਘ ਕਰਨ ਤਿਆਰੀ,
ਲੱਗੇ ਗੰਢਣ ਮੌਤ ਨਾਲ ਏ ਪੱਕੀ ਯਾਰੀ ।
ਜਪੁਜੀ ਦਾ ਕਰ ਪਾਠ ਸਿੰਘਾਂ ਨੇ ਅਰਜ਼ ਗੁਜ਼ਾਰੀ,
ਰੱਖੀਂ ਚੀਨੀ ਵਾਲਿਆ ਅਜ ਲਾਜ ਹਮਾਰੀ ।
ਪੜ੍ਹਦੇ ਬਾਣੀ ਚੱਲ ਪਏ ਬੀਹਲੇ ਤੇ ਲਹਿਣੇ,
ਵੱਜਣ ਹੋ ਕੇ ਇਕ ਤਾਰ ਢੋਲਕ ਤੇ ਛੈਣੇ ।

ਬੋਹੜਾਂ ਵੱਲੇ ਲੈ ਗਏ ਉਹ ਗੁਰੂ ਪਿਆਰੇ,
ਕੱਠੇ ਹੋ ਗਏ ਸ਼ਹਿਰ ਦੇ ਆ ਲੋਕੀਂ ਸਾਰੇ ।
ਚੱਲੋ ਚੱਲ ਕੇ ਵੇਖੀਏ, ਅੱਜ ਅਜਬ ਨਜ਼ਾਰੇ,
ਫਾਂਸੀ ਲੱਗੇ ਚੜ੍ਹਨ ਨੇ ਔਹ ਗੁਰੂ ਦੁਲਾਰੇ ।
ਬੀਹਲਾ ਸਿੰਘ ਨੇ ਆਖਿਆ ਅਸੀਂ ਹਾਂ ਬਲਕਾਰੀ,
ਏਥੇ ਮਹਿਲ ਅਜ਼ਾਦੀ ਬਣੇਗਾ, ਜਿਦ੍ਹੀ ਨੀਂਹ ਉਸਾਰੀ ।

ਰੱਸੇ ਪਾ ਲਏ ਗਲਾਂ ਵਿਚ ਸਿੰਘਾਂ ਸਰਦਾਰਾਂ,
ਔਂਦੀ ਮੌਤ ਨੂੰ ਵੇਖ ਕੇ, ਉਹ ਚੁੰਮਣ ਦਾਰਾਂ ।
ਪੀਂਘਾਂ ਝੂਟਣ ਲੱਗੀਆਂ ਮਸਤਾਂ ਦੀਆਂ ਡਾਰਾਂ,
ਜਿਵੇਂ ਸਾਵੇਂ ਖੇਡਨ ਸਉਣ ਵਿਚ ਸੁੰਦਰ ਮੁਟਿਆਰਾਂ ।
ਜਾਮ ਸ਼ਹਾਦਤ ਪੀ ਗਏ, ਉਹ ਮਸਤ ਦੀਵਾਨੇ,
ਅਮਰ ਰਹਿਣਗੇ "ਚੀਮਿਆਂ" ਕੂਕੇ ਮਸਤਾਨੇ ।

## ਸਾਕਾ ਮਲੇਰਕੋਟਲਾ
## ਸ. ਹੀਰਾ ਸਿੰਘ ਦੀ ਤਮੰਨਾ

ਮੇਰੀ ਇਕੋ ਤਮੰਨਾ ਅਖ਼ੀਰ ਦੀ ਏ,
ਤੋਪ ਵੱਲ ਮੈਨੂੰ ਮੂੰਹ ਕਰਨ ਦੇਵੋ।
ਮੌਤ ਲਾੜੀ ਦੇ ਘੁੰਡ ਨੂੰ ਚੁੱਕ ਦੇਵੋ,
ਨੰਗੇ ਮੂੰਹ ਮੈਨੂੰ ਏਨੂੰ ਵਰਨ ਦੇਵੋ।
ਕੱਚੇ ਘੜੇ ਨ ਚੱਪੂ ਦੀ ਲੋੜ ਕਾਈ,
ਲਹਿਰ ਇਸ਼ਕ ਝਨਾਂ ਵਿਚ ਤਰਨ ਦੇਵੋ।
ਨਾਜ਼ਕ ਪੈਰਾਂ ਨੂੰ ਦੇਸ ਪਿਆਰ ਪਿੱਛੇ,
ਤੱਤੀ ਰੇਤ ਦੇ ਕਹਿਰ ਨੂੰ ਜਰਨ ਦੇਵੋ।
ਏਸ ਮੌਤ ਦੀ ਮੈ ਦੇ ਜਾਮ ਤਾਈਂ,
ਨੱਕ ਚਾੜ੍ਹ ਕੇ ਤੇ ਡਰ ਕੇ ਚੱਖਣਾ ਨਹੀਂ।
ਸਾਡੀ ਕੰਡ ਜੇ ਤੋਪ ਦੇ ਵਲ ਕੀਤੀ,
ਕਿਸੇ ਲਿਸਟ ਸ਼ਹੀਦਾਂ ਵਿਚ ਰਖਣਾ ਨਹੀਂ।

ਉਸ ਕੌਮ ਨੂੰ ਮਰਨ ਦੀ ਜਾਚ ਹੁੰਦੀ,
ਜਿਦ੍ਹੇ ਪਿਛੇ ਸੁਨਹਿਰੀ ਇਤਿਹਾਸ ਹੋਵੇ।
ਸਿਰ ਲੱਥੇ ਜਵਾਨਾਂ ਬਹਾਦਰਾਂ ਨੂੰ,
ਬਿਨਾਂ ਸੀਸ ਦੇ ਲੜਨ ਦੀ ਆਸ ਹੋਵੇ।
ਜਿਦ੍ਹੇ ਆਗੂਆਂ ਨੂੰ ਸੂਲੀ ਚਰਖੀਆਂ ਤੇ,
ਬੇਖ਼ੌਫ਼ ਹੋ ਚੜ੍ਹਨ ਦੀ ਪਿਆਸ ਹੋਵੇ।
ਜਿਦ੍ਹੇ ਰੈਹਬਰਾਂ ਨੇ ਸੜਦੀ ਲੋਹ ਉਤੇ,
ਮਾਰ ਚੌਂਕੜਾ ਕੀਤਾ ਅਭਿਆਸ ਹੋਵੇ।
ਉਹ, ਫਿਰ ਮੌਤ 'ਚੋਂ ਜ਼ਿੰਦਗੀ ਲੱਭਦੇ ਨੇ,
ਰੱਸੇ ਸਮਝਦੇ ਨੇ ਨਾਗਾਂ ਕਾਲਿਆਂ ਨੂੰ।

ਦੇਗਾਂ ਵਿਚ ਉਹ ਚੌਂਕੜੀ ਮਾਰ ਬਹਿੰਦੇ,
ਸੇਜਾ ਸਮਝਦੇ ਸੜਦੇ ਉਬਾਲਿਆਂ ਦੇ।

ਸਾਨੂੰ ਚਾਂਦਨੀ ਚੌਂਕ 'ਚੋਂ ਲੋਅ ਮਿਲਦੀ,
ਵਾਰੇ ਸੀਸ ਨੇ ਸਾਡੇ ਸਹਾਰਿਆਂ ਨੇ।
ਮਤੀ ਦਾਸ ਨੂੰ ਲੱਕੋਂ ਦੋ ਦੁਫਾਂਗ ਕਰ ਕੇ,
ਕੀਤੀ ਸ਼ਰਮ ਨ ਤਿੱਖਿਆਂ ਆਰਿਆਂ ਨੇ।
ਸਾਨੂੰ ਮਾਣ ਏ ਗੜ੍ਹੀ ਚਮਕੌਰ ਉੱਤੇ,
ਕੀਤੇ ਠਾਹ ਸਨ ਜਿੱਥੇ ਦੋਧਾਰਿਆਂ ਨੇ।
ਛਣੇ ਗਏ ਸਨ ਛਾਨਣੀ ਵਾਂਗ ਦੋਵੇਂ,
ਕੀਤੀ ਉਫ਼ ਨ ਮੂੰਹ ਦੁਲਾਰਿਆਂ ਨੇ।
ਉਸ ਕੌਮ ਨੂੰ ਕੌਣ ਭੁਲਾ ਸਕਦੈ,
ਜਾਦਗਾਰ ਜਿਸਦੀ ਖ਼ੂਨੀ ਕੰਧ ਹੋਵੇ।
ਉਨ੍ਹੇ ਨਹੀਂ ਮੁਕੱਦਮੇ 'ਚੋਂ ਹਾਰ ਹੁੰਦੀ,
ਜਿਦ੍ਹੀ ਆਪ ਗਵਾਹ ਸਰਹੰਦ ਹੋਵੇ।

ਸਾਡੇ ਪਿਤਾ ਪਿਤਾਮਾ ਸਿਰ ਤਲੀ ਧਰ ਕੇ,
ਠਿਰੇ ਧੜ੍ਹਾਂ ਨਾਲ ਧਾੜਾਂ ਭਜਾਣ ਵਾਲੇ।
ਧੂੜਾਂ ਵੇਖ ਕੇ ਧਾੜਾਂ ਦੇ ਦਿਲ ਧੜਕਨ,
ਭੱਬਕ ਨਾਲ ਸਨ ਧਰਤ ਕੰਬਾਣ ਵਾਲੇ।
ਖ਼ੂਨ ਖ਼ੂਨੀਆਂ ਦੇ ਪਾ ਕੇ ਪੱਪਰਾਂ ਵਿ,
ਪੀ ਕੇ ਖ਼ੂਨ ਪਿਆਸ ਬੁਝਾਣ ਵਾਲੇ।
ਮੌਤ ਉਨ੍ਹਾਂ ਨੂੰ ਵੇਖ ਕੇ ਕੰਬਦੀ ਸੀ,
ਕੱਬੇ ਉਹ ਨ ਧਰਤ ਕੰਬਲ ਵਾਲੇ।
ਅਸੀਂ ਉਨ੍ਹਾਂ ਦੀ ਅੰਸ਼ ਤੇ ਬੰਸ 'ਚੋਂ ਹਾਂ,
ਜਿੰਨ੍ਹੇ ਸਾਰਾ ਸਰਬੰਸ ਕੁਹਾ ਦਿੱਤਾ।
ਮਾਤਾ ਪਿਤਾ ਪੁਤ੍ਰ ਸਾਕ ਸੈਨ ਸਾਰੇ,
ਦੇ ਕੇ ਕਰਜ਼ ਹਿਸਾਬ ਚੁਕਾ ਦਿੱਤਾ।

ਤੁਸੀਂ ਆਪਣੀ ਤੋਪ ਤਿਆਰ ਕਰ ਲਓ,
ਅਸੀਂ ਆਪਣਾ ਆਪ ਤਿਆਰ ਕਰੀਏ।
ਸੁੱਤੀ ਕੌਮ ਸਾਡੀ ਗੂੜ੍ਹੀ ਨੀਂਦ ਅੰਦਰ,
ਜ਼ਰਾ ਏਸ ਨੂੰ ਅਸੀਂ ਹੁਸ਼ਿਆਰ ਕਰੀਏ।
ਤਾਂਘਾਂ ਤਾਂਘਦੇ ਤਾਂਘਦੇ ਮੌਤ ਲੱਭੀ,
ਏਸ ਤਾਂਘ ਨੂੰ ਅੱਜ ਸਾਕਾਰ ਕਰੀਏ।

ਭਾਰਤ ਮਾਂ ਅੱਜ ਸਾਨੂੰ ਵੰਗਾਰਦੀ ਏ,
ਇਸ ਤੋਂ ਆਪਣਾ ਆਪ ਨਿਸਾਰ ਕਰੀਏ।
ਦਾਗ਼ੋ ਤੋਪਾਂ ਤੇ ਰੇਂਜ ਵਿਚ ਲਵੋ ਸਾਨੂੰ,
ਛੇਤੀ ਕਰੋ ਨ ਰੋਕੋ ਦੀਵਾਨਿਆਂ ਨੂੰ।
ਸਾਡੀ ਪਰਖ ਹੈ ਭਾਂਬੜਾਂ ਵਿਚ ਹੋਣੀ,
ਸੜਦੇ ਵੇਖਿਓ ਤੁਸੀਂ ਪ੍ਰਵਾਨਿਆਂ ਨੂੰ।

ਅੱਗ ਤੋਪ ਦੀ ਕਰੇ ਕਬਾਬ ਸਾਡਾ,
ਪਰ ਛੁਰੀ ਗਊ ਗ਼ਰੀਬ ਦੀ ਲਹਿ ਜਾਵੇ।
ਫੋੜਾ ਏਹ ਗ਼ੁਲਾਮੀ ਦਾ ਮੋਤੀਆ ਏ,
ਹੋ ਕੇ ਅੱਜ ਉਪਰੇਸ਼ਨ ਜੇ ਲਹਿ ਜਾਵੇ।
ਦੁੱਖ ਗ਼ਮ ਮੁਸੀਬਤ ਨਿਰਾਸਤਾ ਦਾ,
ਸਦਾ ਵਾਸਤੇ ਬੇੜਾ ਈ ਬਹਿ ਜਾਵੇ।
ਉੱਸਰ ਜਾਣ ਅਜ਼ਾਦੀ ਦੇ ਮਹਿਲ ਏਥੇ,
ਪਰ-ਅਧੀਨਤਾ ਦੀ ਕੁੱਲੀ ਢਹਿ ਜਾਵੇ।
ਜ਼ਰਾ ਜਿੰਨਾ ਨਹੀਂ ਸਾਨੂੰ ਇਤਰਾਜ਼ ਕੋਈ,
ਪਾਣੀ ਵਾਂਗਰਾਂ ਖ਼ੂਨ ਹੈ ਵਹਿਣ ਲੱਗਾ।
ਇਹ ਵੀ ਗਿਲਾ ਨਹੀਂ ਸਾਡੀ ਹੁਸੀਨਤਾ ਦੀ,
ਮੁੱਲ ਸੂਤਰ ਦੀ ਅੱਟੀ ਨਹੀਂ ਪੈਣ ਲਗਾ।

ਹੱਡ ਚੰਮ ਦੇ ਏਸ ਵਜੂਦ ਤਾਈਂ,
ਲੇਖੇ ਦੇਸ ਤੇ ਕੌਮ ਦੇ ਲਾ ਦੇਣੈ।
ਤਨ, ਮਨ ਤੇ ਧਨ ਕੁਰਬਾਨ ਕਰਕੇ,
ਆਉਂਦੀ ਨਸਲ ਲਈ ਪੂਰਨਾ ਪਾ ਦੇਣੈ।
ਮੱਥਾ ਨਾਲ ਪਹਾੜ ਦੇ ਲਾ ਕੇ ਤੇ,
ਕਿੱਸਾ ਇਸ਼ਕ ਦਾ ਨਵਾਂ ਸਣਾ ਦੇਣੈ।
ਲੱਗਾ ਦਾਗ਼ ਗ਼ੁਲਾਮੀ ਦਾ ਮੁੱਦਤਾਂ ਦਾ,
ਭਾਰਤ ਮਾਂ ਦੇ ਮੱਥੇ ਤੋਂ ਲਾਹ ਦੇਣੈ।
ਇੱਜ਼ਤ ਆਬਰੂ ਅਣਖ ਦੀ ਰਹਿ ਜਾਵੇ,
ਸਾਡੀ ਮੌਤ ਨਾਲ ਰੋਸ਼ਨ ਜਹਾਨ ਹੋ ਜਾਏ।
"ਚੀਮਾ" ਤੋੜ ਕੇ ਤੌਕ ਗ਼ੁਲਾਮੀ ਦੇ ਨੂੰ,
ਮੇਰਾ ਸੁਰਖ਼ਰੂ ਹਿੰਦੋਸਤਾਨ ਹੋ ਜਾਏ।

## ਪ੍ਰੀਤ

ਏਸ ਪ੍ਰੀਤ ਦੀ ਰੀਤ ਕੁਝ ਵੱਖਰੀ ਏ,
ਏਹਦਾ ਜੱਗ ਤੋਂ ਅਜਬ ਦਸਤੂਰ ਡਿੱਠਾ ।
ਹੋਰ ਮਸਤੀਆਂ ਝੂਠੀਆਂ ਮਸਤੀਆਂ ਨੇ,
ਏਸ ਮਸਤੀ ਦਾ ਨਵਾਂ ਸਰੂਰ ਡਿੱਠਾ ।
ਸ਼ਰੇਆਮ ਜੋ ਸ਼ਰ੍ਹਾ ਵੰਗਾਰਦਾ ਏ,
ਹੁੰਦਾ ਉਸ ਦਾ ਇਸ਼ਕ ਮਨਜ਼ੂਰ ਡਿੱਠਾ ।
ਪੱਥਰ ਰੋੜਿਆਂ ਇੱਟਾਂ ਦੀ ਮਾਰ ਪਾ ਕੇ,
ਚੜ੍ਹਿਆ ਸੂਲੀ ਤੇ ਮਸਤ ਮਨਸੂਰ ਡਿੱਠਾ ।
ਆਸ਼ਕ ਮੌਤ ਨੂੰ ਵੇਖ ਕੇ ਇਉਂ ਨੱਚਣ,
ਭੌਰੇ ਨੱਚਦੇ ਨੇ ਜਿਵੇਂ ਕਲੀ ਉੱਤੇ ।
ਸਫ਼ਰ ਇਨ੍ਹਾਂ ਦਾ ਫੇਰ ਆਰੰਭ ਹੁੰਦਾ,
ਪਹਿਲਾਂ ਸੀਸ ਨੂੰ ਰਖਦੇ ਤਲੀ ਉੱਤੇ ।

ਏਸ ਪ੍ਰੀਤ ਦੀ ਪੰਧ ਦੇ ਪਾਂਧੀਆਂ ਨੂੰ,
ਕਾਸੇ ਸਿਰਾਂ ਦੇ ਹੱਥ ਵਿਚ ਫੜੇ ਵੇਖੇ ।
ਮੌਤ ਤਾਈਂ ਤਰੇਲੀਆਂ ਆਉਣ ਲੱਗੀਆਂ,
ਜਦੋਂ ਚਰਖੀਆਂ ਤੇ ਸਿਦਕੀ ਚੜ੍ਹੇ ਵੇਖੇ ।
ਉਤੋਂ ਸੀਸ 'ਚੋਂ ਖ਼ੂਨ ਦੀ ਵਹੇ ਧਾਰਾ,
ਹੱਸਦੇ ਆਰਿਆਂ ਦੇ ਥੱਲੇ ਖੜੇ ਵੇਖੇ ।
ਅੱਗ ਤੇਪ ਦੀ ਜਿਸਮ ਕਬਾਬ ਕੀਤਾ,
ਫਿਰ ਵੀ ਜੰਲ੍ਹੀਆਂ ਪਾਵਦੇ ਰੜੇ ਵੇਖੇ ।
ਸਦਕੇ ਜਾਂ ਮੈਂ ਇਨ੍ਹਾਂ ਦੇ ਇਸ਼ਕ ਉਤੋਂ,
ਭੱਖਦੀ ਅੱਗ ਵਿਚ ਇਨ੍ਹਾਂ ਦੇ ਖੁਰੇ ਜਾਂਦੇ ।

ਭਾਵੇਂ ਗੋਲੀਆਂ ਦੀ ਸਿਰ ਤੇ ਹੋਏ ਵਾਛੜ,
ਫਿਰ ਵੀ ਮਸਤ ਹੋ ਕੇ ਅੱਗੇ ਤੁਰੇ ਜਾਂਦੇ।

ਮਨੀ ਸਿੰਘ ਇਕ ਕਾਤਲ ਨੂੰ ਕਹਿਣ ਲੱਗਾ,
ਮੇਰੇ ਇਸ਼ਕ ਨੂੰ ਕਰਨ ਨਾਕਾਮ ਲੱਗੇਂ।
ਕਾਹਲੀ ਕਾਹਲੀ ਨਾਲ ਕੱਟ ਕੇ ਅੰਗ ਮੇਰੇ,
ਮੇਰਾ ਕੰਮ ਕਿਉਂ ਕਰਨ ਤਮਾਮ ਲੱਗੇਂ।
ਫ਼ਰਜ਼ ਆਪਣਾ ਭੁੱਲ ਕੇ ਕਾਤਲਾ ਤੂੰ,
ਕਰਨ ਮਾਲਕ ਦਾ ਨਮਕ ਹਰਾਮ ਲੱਗੇਂ।
ਜੋੜ ਜੋੜ ਤੋਂ ਕੱਟਣਾ ਹੁਕਮ ਤੈਨੂੰ,
ਗੁੱਟ ਵੱਢ ਕੇ ਕਰਨ ਬਦਨਾਮ ਲੱਗੇਂ।
ਪੋਟਾ ਪੋਟਾ ਤੂੰ ਕੱਟ ਦੇ ਪੋਟਿਆਂ ਨੂੰ,
ਪੂਰਾ ਹੋਏ ਅਧੂਰਾ ਪਿਆਰ ਮੇਰਾ।
ਛੋੜੀ ਕਰ ਤੂੰ ਮਕਤਲ ਵਿਚ ਖੜ ਮੈਨੂੰ,
ਉਥੇ ਲੱਭ ਪਏ ਸ਼ਾਇਦ ਦਿਲਦਾਰ ਮੇਰਾ।

ਕਫ਼ਨ ਮੌਤ ਦਾ ਬੰਨ੍ਹ ਕੇ ਸਿਰਾਂ ਉੱਤੇ,
ਫੇਰ ਪਹੁੰਚਦੇ ਯਾਰ ਦੇ ਕੋਧਿਆਂ ਤੇ।
ਵਸਲ ਜਿਉਂਦੇ ਨਹੀਂ ਕਦੀ ਨਸੀਬ ਹੋਇਆ,
ਜਿਹਨੂੰ ਹੋਇਆ ਏ ਫਾਂਸੀ ਦੇ ਫੰਦਿਆਂ ਤੇ।
ਇਹਦੇ ਹੁਸਨ ਤੇ ਓਦੋਂ ਨਿਖਾਰ ਆਉਂਦੈ,
ਜਦੋਂ ਰੰਦਦੇ ਲੋਹੇ ਦੇ ਰੰਦਿਆਂ ਤੇ।
ਮਤੀ ਦਾਸ ਨੂੰ ਇਉਂ ਪ੍ਰਤੀਤ ਹੋਇਆ,
ਯਾਰ ਬੈਠਾ ਜਿਉਂ ਆਰੇ ਦੇ ਦੰਦਿਆਂ ਤੇ।
ਸਤੀ ਦਾਸ ਜੀ ਅੱਗ ਦੇ ਵਿਚ ਬੈਠਾ,
ਉਹਦੀ ਹਾਲਤ ਕੁਝ ਐਸੀ ਅਜੀਬ ਹੋਈ।
ਜਦੋਂ ਸਾਰੇ ਸਰੀਰ ਦਾ ਮਾਸ ਸੜਿਆ,
ਤਦੋਂ ਸੱਚੀ ਪ੍ਰੀਤ ਨਸੀਬ ਹੋਈ।

ਆਸ਼ਕ ਰੱਬ ਦਾ ਦੇਗ ਦੇ ਵਿਚ ਬਹਿ ਕੇ,
ਵੇਖੋ ਮੌਤ ਤੋਂ ਜ਼ਰਾ ਨ ਸੰਗਦਾ ਏ।
ਤੜਥੇ ਵਾਂਗਰਾਂ ਭੜਥਿਆ ਗਿਆ ਜੁੱਸਾ,
ਫਿਰ ਵੀ ਸੱਚੇ ਪਿਆਰ ਨੂੰ ਮੰਗਦਾ ਏ।
ਕਾਜ਼ੀ ਲਾਲ ਹੋਇਆ ਲਾਲੀ ਵੇਖ ਉਹਦੀ,
ਜ਼ੁਲਮ ਕਰਨ ਲੱਗਾ ਨਵੇਂ ਢੰਗ ਦਾ ਏ।

ਤੱਤੀ ਲੋਹ ਤੱਤੀ, ਤੱਤੀ ਰੇਤ ਸਿਰ 'ਤੇ,
ਤੱਤਾ ਸੇਕ ਸਰੀਰ ਨੂੰ ਡੰਗਦਾ ਏ।
ਪਰਚਾ ਏਸ ਪ੍ਰੇਮ ਦਾ ਬੜਾ ਔਖਾ,
ਅਕਲ ਸ਼ਕਲ ਨ ਨਕਲ ਨਾਲ ਹੱਲ ਹੋਵੇ।
ਉਹੀ ਪਾਸ ਪ੍ਰੀਖਿਆ ਵਿਚ ਹੋਵੇ,
ਸਹਿਨਸ਼ੀਲਤਾ ਦਾ ਜਿਸ ਵਿਚ ਬੱਲ ਹੋਵੇ।

ਔਹ ਆਸ਼ਕਾਂ ਦਾ ਆਸ਼ਕ ਜਾ ਰਿਹਾ ਏ,
ਮਾਛੀਵਾੜੇ ਦੇ ਜੰਗਲ ਸੁਨਸਾਨ ਅੰਦਰ।
ਜਾਮਾ ਪਾਟ ਕੇ ਤੇ ਲੀਰੋ ਲੀਰ ਹੋਇਆ,
ਮਾਰੂ ਠੰਡ ਧੱਸਦੀ ਜਾਂਦੀ ਜਾਨ ਅੰਦਰ।
ਸੜ੍ਹੂ ਸੜ੍ਹੂ ਕਰਦੇ ਕੰਡੇ ਵਿਚ ਚਰਨਾਂ,
ਕੱਢੇ ਕੌਣ ਕੰਡੇ ਬੀਆਬਾਨ ਅੰਦਰ।
ਹਾਲ ਮਿਤ੍ਰ ਪਿਆਰੇ ਨੂੰ ਜਾ ਕਹਿਣਾ,
ਇਹ ਹੀ ਸ਼ਬਦ ਸੀ ਉਹਦੀ ਜ਼ਬਾਨ ਅੰਦਰ।
ਰਾਹੀ ਪ੍ਰੀਤ ਦਾ ਮਨਜ਼ਲ ਨੂੰ ਲੱਭਦਾ ਏ,
ਲੈ ਕੇ ਰੌਸ਼ਨੀ ਅਰਸ਼ ਦੇ ਤਾਰਿਆਂ ਚੋਂ।
ਸੱਥਰ ਯਾਰੜੇ ਦਾ ਚੰਗਾ ਲੱਗਦਾ ਏ,
ਕੀ ਲੈਣਾ ਏ ਮਹਿਲ ਮੁਨਾਰਿਆਂ ਚੋਂ।

ਪ੍ਰੇਮ ਪ੍ਰੇਮੀ ਨੂੰ ਇਸ ਤਰ੍ਹਾਂ ਆਖਦਾ ਏ,
ਮੈਨੂੰ ਢੁੱਡਦੇ ਮੌਤ ਤੋਂ ਡਰਨ ਵਾਲੇ।
ਲੱਭ ਲੈਂਦੇ ਨੇ ਔਖੀਆਂ ਘਾਟੀਆਂ 'ਚੋਂ,
ਜਿੰਦ ਜਾਨ ਕੁਰਬਾਨ ਜੋ ਕਰਨ ਵਾਲੇ।
ਬੇੜੀ ਚੱਪੂ ਮਲਾਹ ਦੀ ਓਟ ਬਾਝੋਂ,
ਬਾਹੂ ਬਲ ਨਾਲ ਨੈ ਨੂੰ ਤਰਨ ਵਾਲੇ।
ਹੁੰਦੇ ਓਹੀ ਪ੍ਰਵਾਨ ਨੇ ਦਰ ਉੱਤੇ,
ਹੱਸ ਹੱਸ ਮੁਸੀਬਤਾਂ ਜਰਨ ਵਾਲੇ।
ਉਹੀ ਚਮਕਦੇ ਚੰਦਰਮਾ ਵਾਂਗ "ਚੀਮਾ",
ਜਬਰ ਜ਼ੁਲਮ ਨੂੰ ਜਿਹੜੇ ਪ੍ਰਵਾਨ ਕਰਦੇ।
ਨਮਸ਼ਕਾਰ ਹੈ ਉਨ੍ਹਾਂ ਪ੍ਰਵਾਨਿਆਂ ਨੂੰ,
ਉੱਚਾ ਕੌਮ ਦਾ ਜੇੜ੍ਹੇ ਨਿਸ਼ਾਨ ਕਰਦੇ।

## ਰੁਬਾਈ

ਦਿਲ ਦੇ ਜਾਨੀ ਚੀਨੀ ਵਾਲੇ,
ਅਸੀਂ ਦੀਦ ਤੇਰੀ ਦੇ ਪਿਆਸੇ ;
ਹਿਜਰ ਤੇਰੇ ਵਿਚ ਭੁੱਲ ਗਏ ਸਾਨੂੰ,
ਸਾਰੇ ਖ਼ੁਸ਼ੀਆਂ ਹਾਸੇ ।
ਸਾਰੀ ਦੁਨੀਆ ਸੁੰਨੀ ਦਿਸਦੀ,
ਕੋਈ ਨਹੀਂ ਬਣਦਾ ਵਾਰਸ ;
ਦਰਸ ਤੇਰੇ ਦੀ ਭੀਖ ਲਈ "ਦੀਪਾ"
ਨੈਣ ਬਣਾ ਲਏ ਕਾਸੇ ।

## ਬਗ਼ਾਵਤ

ਚੜ੍ਹਿਆ ਪੱਛਮੋਂ ਲਾਲ ਤੂਫ਼ਾਨ ਖ਼ੂਨੀ
ਭਾਰਤ ਮਾਂ ਦੇ ਓਸ ਅਰਮਾਨ ਲੁੱਟ ਲਏ
ਜਕੜ ਲਿਆ ਜ਼ੰਜੀਰਾਂ ਵਿਚ ਜੋਧਿਆਂ ਨੂੰ
ਚਮਨ ਮਸਲ ਸੁੱਟੇ ਬਾਗ਼ਬਾਨ ਲੁੱਟ ਲਏ
ਲੁੱਟੇ ਪੀਰ ਫ਼ਕੀਰ ਹਕੀਹ ਸਾਰੇ
ਭਾਈ, ਪੰਡਤ, ਪੁਜਾਰੀ, ਭਗਵਾਨ ਲੁੱਟ ਲਏ
ਲੁੱਟੀ ਅਣਖ ਇੱਜ਼ਤ ਆਨ ਸ਼ਾਨ ਸਾਰੀ
ਧਰਮ ਕਰਮ ਤੇ ਮਾਨ ਸਨਮਾਨ ਲੁੱਟ ਲਏ
ਜਬਰ ਜ਼ੁਲਮ ਦੇ ਘੁੱਪ ਹਨੇਰਿਆਂ ਵਿਚ
ਭੁੱਲੇ ਭਟਕਿਆਂ ਨੂੰ ਰਾਹੇ ਪਾਣ ਆਇਆ
ਤੋੜਨ ਵਾਸਤੇ ਸੰਗਲ ਗ਼ੁਲਾਮੀਆਂ ਦੇ
ਚੀਨੀ ਵਾਲਾ ਸੀ ਆਪ ਭਗਵਾਨ ਆਇਆ

ਚੀਨੀ ਵਾਲੇ ਨੇ ਕਿਹਾ ਵੰਗਾਰ ਸਿੰਘੋ
ਕੌਮਾਂ ਜਿਉਂਦੀਆਂ ਮਰਨ ਤੋਂ ਡਰਦੀਆਂ ਨਹੀਂ
ਮੂੰਹ ਜ਼ੋਰ ਦਰਿਆਵਾਂ ਦੇ ਵਹਿਣ ਅੱਗੇ
ਢੇਮਾਂ ਢਿੱਗਾਂ ਬਰੇਤੀਆਂ ਅੜਦੀਆਂ ਨਹੀਂ
ਜੇਕਰ ਦੂਜੇ ਦੇ ਹੱਥ ਵਿਚ ਡੋਰ ਹੋਵੇ
ਆਸਮਾਨ ਵਿਚ ਗੁੱਡੀਆਂ ਚੜ੍ਹਦੀਆਂ ਨਹੀਂ
ਜ਼ੋਰ ਆਪਣੇ ਬਾਜ਼ੂ ਦਾ ਕੰਮ ਆਉਂਦਾ
ਧਾੜਾਂ ਕਦੇ ਬਿਗਾਨੀਆਂ ਲੜਦੀਆਂ ਨਹੀਂ
ਏਸ ਭੈੜੇ ਗ਼ੁਲਾਮੀ ਦੇ ਜੀਣ ਨਾਲੋਂ
ਹੱਸ ਹੱਸ ਕੇ ਦਿਓ ਕੁਰਬਾਨੀਆਂ ਨੂੰ
ਜੇਕਰ ਸੰਗਲ ਗ਼ੁਲਾਮੀ ਨਾ ਤੋੜ ਸਕੇ
ਕੀ ਕਰਨਾ ਏ ਇਹਨਾਂ ਜਵਾਨੀਆਂ ਨੂੰ ?

ਉਹਦੀ ਤਿੱਖੀ ਵੰਗਾਰ ਦੀ ਹੂਕ ਸੁਣ ਕੇ
ਕਾਇਰ ਬੁਜ਼ਦਿਲ ਵੀ ਹੋਸ਼ ਸੰਭਾਲ ਉੱਠੇ
ਗ਼ੈਰਤ ਜਾਗ ਉਠੀ, ਜਜ਼ਬੇ ਜਾਗ ਉੱਠੇ
ਸੁੱਤੀ ਕੌਮ ਦੇ ਸੁੱਤੇ ਖ਼ਿਆਲ ਉਠੇ
ਮਰਨ ਲਈ ਆਜ਼ਾਦੀ ਦੀ ਸ਼ਮ੍ਹਾ ਉਤੇ
ਭਾਰਤ ਮਾਂ ਦੇ ਲਾਡਲੇ ਲਾਲ ਉਠੇ
ਦਿਨੇ ਰਾਤ ਕੂਕਣ ਇਨਕਲਾਬ ਕੂਕੇ
ਕੂਕੇ ਕੂਕ ਉਠੇ ਕਰ ਕਮਾਲ ਉਠੇ
ਵੇਖ ਗੋਰੀ ਸਰਕਾਰ ਨੂੰ ਰੋਹ ਚੜ੍ਹਿਆ
ਉਨ੍ਹਾਂ ਖੋਲ੍ਹ ਦਿਤੇ ਬੂਹੇ ਆਫ਼ਤਾਂ ਦੇ
ਜ਼ੁਲਮ ਕਹਿਰ ਅਨਿਆਂ ਦੇ ਬੱਦਲਾਂ ਵਿਚ
ਲੱਗੇ ਡੋਬਣ ਉਹ ਸੂਰਜ ਬਗ਼ਾਵਤਾਂ ਦੇ

ਜਿਉਂ ਜਿਉਂ ਸਬਰ ਉਤੇ ਜਾਬਰ ਜਬਰ ਕਰਦੇ
ਨਵਾਂ ਰੰਗ ਬਾਗ਼ੀ ਤਿਉਂ ਤਿਉਂ ਜੰਮਦਾ ਸੀ
ਖ਼ੂਨ ਡੋਲ੍ਹ ਕੇ ਸੱਚੇ ਪ੍ਰਵਾਨਿਆਂ ਦਾ
ਭਾਰਤ ਮਾਂ ਦੇ ਚੀਰ ਨੂੰ ਰੰਗਦਾ ਸੀ
ਏਹਦੀ ਵੇਖ ਅਣੋਖੜੀ ਛੋਪ ਚਲਦੀ
ਜ਼ਾਲਮ ਧੜਕਦਾ ਤੇ ਨਾਲੇ ਕੰਬਦਾ ਸੀ
ਚਿੱਟਾ ਅਮਨ ਦਾ ਵੇਖ ਨਿਸ਼ਾਨ ਏਹਦਾ
ਡੌਲਾ ਜ਼ਾਲਮਾਂ ਨੂੰ ਪੈਂਦਾ ਜੰਗ ਦਾ ਸੀ
ਭੈਣੀ ਸਾਹਿਬ ਦੇ ਪਾਕ ਅਸਥਾਨ ਉੱਤੇ
ਚੌਕੀ ਪੁਲਸ ਦੀ ਗੋਰੇ ਬਿਠਾ ਦਿੱਤੀ
ਕੈਦ ਕਰਨ ਲਈ ਕਫ਼ਸ ਵਿਚ ਕੂਕਿਆਂ ਨੂੰ
ਬੈਰ ਜ਼ਾਲਮਾਂ ਬੂਹੇ ਤੇ ਲਾ ਦਿਤੀ

ਗਾਨਾ ਬੰਨ੍ਹ ਸ਼ਹੀਦੀ ਦਾ ਸਿੰਘ ਹੀਰਾ
ਹੀਰੇ ਵਾਂਗਰਾਂ ਚਮਕ ਵਿਖਾਉਣ ਲੱਗਾ
ਖ਼ੂਨ ਡੋਲ੍ਹ ਕੇ ਕੱਲਰੀ ਰੜੀ ਉਤੇ
ਉਥੇ ਬੂਟਾ ਆਜ਼ਾਦੀ ਦਾ ਲਾਉਣ ਲੱਗਾ
ਬੱਝੀ ਸ਼ਮ੍ਹਾ ਆਜ਼ਾਦੀ ਦੀ ਚਿਰਾਂ ਤੋਂ ਸੀ
ਫੂਕਾਂ ਮਾਰ ਕੇ ਭਾਂਬੜ ਮਚਾਉਣ ਲੱਗਾ
ਮੈਨੂੰ ਮਾਰ ਲਓ ਗੋਰਿਓ ਆ ਗਿਆ ਮੈਂ
ਵੇਖ ਮੌਤ ਨੂੰ ਜੱਫੀਆਂ ਪਾਉਣ ਲੱਗਾ

ਛੋਟਾ ਕੱਦ ਵਰਿਆਮ ਦਾ ਵੇਖ ਕਾਵਨ
ਕਹਿੰਦਾ ਇਹ ਨਹੀਂ ਰੋਂਜ ਵਿਚ ਔਣ ਜੋਗਾ
ਬੜੀ ਢੇਮਾਂ ਦੀ ਹੇਠ ਬਣਾ ਆਖੇ
ਹੁਣ ਮੈਂ ਹੋ ਗਿਆਂ ਮੌਤ ਪ੍ਰਨਾਉਣ ਜੋਗਾ

ਹਿੰਦੂ ਸਿੱਖ ਤੇ ਮੋਮਨਾਂ ਵਿਚ ਗੋਰੇ
ਜ਼ਹਿਰ ਨਫਰਤ ਦਾ ਦਿਲਾਂ ਵਿਚ ਪਾ ਦਿਤਾ
ਬੁੱਚੜਖਾਨਾ ਹਰਮੰਦਰ ਦੇ ਖੋਲ੍ਹ ਨੇੜੇ
ਬਲਦੀ ਅੱਗ ਤੇ ਤੇਲ ਛਿੜਕਾ ਦਿਤਾ
ਇੱਲਾਂ ਮਾਸ ਪ੍ਰਕਰਮਾਂ ਵਿਚ ਸੁੱਟ ਸੁੱਟ ਕੇ
ਹਰੀਮੰਦਰ ਪਲੀਤ ਬਨਾ ਦਿਤਾ
ਸਿੱਖ ਕੌਮ ਦੀ ਅਣਖ ਨੂੰ ਸੱਟ ਲਾ ਕੇ
ਜ਼ਖਮਾਂ ਅੱਲਿਆਂ 'ਤੇ ਲੂਣ ਪਾ ਦਿਤਾ
ਮੁਰਦਾ ਰੂਹਾਂ ਨੂੰ ਜ਼ਿੰਦਗੀ ਦੇਣ ਖ਼ਾਤਰ
ਤੋੜੇ ਕਾਲੇ ਕਾਨੂੰਨ ਪ੍ਰਵਾਨਿਆਂ ਨੇ
ਜੜ੍ਹ ਗੋਰੀ ਸਰਕਾਰ ਦੀ ਪੁੱਟ ਸੁੱਟੀ
ਫਾਂਸੀ ਝੂਟ ਕੇ ਕੂਕੇ ਮਸਤਾਨਿਆਂ ਨੇ

ਚੀਨੀ ਵਾਲੇ ਨੂੰ ਕੈਦ ਰੰਗੂਨ ਕਰ ਕੇ
ਗੋਰੇ ਰੱਜ ਕੇ ਕਹਿਰ ਗੁਜ਼ਾਰਦੇ ਰਹੇ
ਸੂਹਣੇ ਵੱਸਦੇ ਜਾਰ ਦੇ ਸੱਥਰਾਂ ਦੇ
ਤੀਲ੍ਹੇ ਹਵਾ ਦੇ ਵਿਚ ਖਲਾਰਦੇ ਰਹੇ
ਹਸਰਤ ਗੁੰਦਿਆਂ ਦੀ ਰਹਿ ਗਈ ਦਿਲ ਅੰਦਰ
ਕਲੀਆਂ ਪੈਰਾਂ ਦੇ ਹੇਠ ਖਲਾਰਦੇ ਰਹੇ
ਫੁੱਟ ਰਹੇ ਅਜ਼ਾਦੀ ਦੇ ਅੰਕੁਰਾਂ ਨੂੰ
ਭਖਦੇ ਨਾਲ ਅੰਗਿਆਰਾਂ ਦੇ ਸਾੜਦੇ ਰਹੇ
ਜ਼ੁਲਮ ਕਹਿਰ ਅਨਿਆਂ ਦੇ ਲੇਅ ਹੇਠਾਂ
ਸਬਰ ਸਿਦਕ ਤੇ ਅਣਖ ਨੂੰ ਦੱਬਦੇ ਰਹੇ
ਆਫ਼ਰੀਨ ਹੈ ''ਚੀਮਾ'' ਮਸਤਾਨਿਆਂ ਦੇ
ਫਿਰ ਵੀ ਮੌਤ 'ਚੋਂ ਜ਼ਿੰਦਗੀ ਲੱਭਦੇ ਰਹੇ ।

## ਗੀਤ

ਜਸ ਤੇਰਾ ਵੱਡ ਪ੍ਰਤਾਪੀ ਜੀ ਤਰਲੋਕੀ ਦੇ ਵਿਚ ਛਾਇਆ ਏ,
ਥਾਂ ਮਿਲਿਆ ਉਸ ਨਿਥਾਵੇਂ ਨੂੰ ਜੋ ਸ਼ਰਨ ਤੇਰੀ ਵਿਚ ਆਇਆ ਏ,
ਜਿਸ ਉੱਪਰ ਨਜ਼ਰੇ ਕਰਮ ਕਰੇਂ, ਉਹਦੇ ਕਰਮ ਬੁਰੇ ਸਭ ਕੱਟ ਦੇਵੇਂ,
ਸੁੱਤੀਆਂ ਤਕਦੀਰਾਂ ਜਾਗ ਪੈਣ, ਮੂੰਹੋਂ ਮੰਗੀਆਂ ਮੁਰਾਦਾਂ ਝੱਟ ਦੇਵੇਂ
ਉਹਦਾ ਮੁੱਕ ਗਿਆ ਗੇੜ ਚੁਰਾਸੀ ਦਾ, ਜਿਸ ਚਿਤ ਚਰਨਾਂ ਨਾਲ ਲਾਇਆ ਏ
ਜੱਸ ਤੇਰਾ ਵੱਡ...

ਠੱਗਾਂ ਚੋਰਾਂ ਤੇ ਯਾਰਾਂ ਨੂੰ, ਉਸ ਜੀਵਨ ਦਿਤਾ ਦੁਸ਼ਟਾਂ ਨੂੰ
ਕਈ ਰਾਕਸ਼ ਅਤੇ ਗ਼ੱਦਾਰਾਂ ਨੂੰ
ਉਸ ਸੰਤ ਤੇ ਭਗਤ ਬਣਾ ਦਿਤਾ, ਕਈ ਬੰਦਿਆਂ ਬਦ ਬਦਕਾਰਾਂ ਨੂੰ
ਉਸ ਭੁੱਲੇ ਭਟਕ ਰਹੇ ਰਾਹੀਆਂ ਨੂੰ ਰਾਹੇ ਪਾਇਆ ਏ
ਜਸ ਤੇਰਾ ਵੱਡ...

ਮਾਤਾ ਜੀਵਨ ਜੀ ਦੇ ਅੱਖ ਤਾਰੇ, ਤੂੰ ਸਾਰਾ ਜੱਗ ਰੁਸ਼ਨਾਇਆ ਏ,
ਤੇਰੀ ਸਿਫ਼ਤ ਨਾ ਮੈਥੋਂ ਹੋ ਸਕਦੀ ਤੂੰ ਸਾਰਾ ਜਗਤ ਨਿਵਾਇਆ ਏ
ਚੀਮੇ ਜਿਹੇ ਕਵੀਆਂ ਸ਼ਾਇਰਾਂ ਨੇ, ਇਕਸੁਰ ਹੋ ਕੇ ਜੱਸ ਗਾਇਆ ਏ
ਜਸ ਤੇਰਾ ਵੱਡ...

## ਗੀਤ

ਗੁਰੂ ਪ੍ਰਤਾਪ ਸਿੰਘ ਦੀ ਕੁਲ ਦੁਨੀਆ ਤੋਂ ਸ਼ਾਨ ਨਿਆਰੀ
ਸਾਗਰ ਸੀ ਰਹਿਮਤਾਂ ਦਾ, ਤੱਕਣੀ ਸੀ ਜਗ ਤੋਂ ਨਿਆਰੀ
ਕਰ ਨਹੀਂ ਬਿਆਨ ਸਕਦਾ ਦਾਤਾ ਕੀਤੇ ਉਪਕਾਰ ਜੋ ਤੇਰੇ
ਜਾਣ ਨਹੀਂ ਸਕਦਾ ਕੋਈ ਦਾਤਾ ਗੁੱਝੇ ਅਸਰਾਰ ਜੋ ਤੇਰੇ
ਹੋ ਚਮਨ ਵਾਂਗੂ ਮਹਿਕਦੀ ਸੀ ਤੇਰੀ ਖ਼ੁਸ਼ਬੂ ਪਿਆਰੀ ਪਿਆਰੀ
ਗੁਰੂ ਪ੍ਰਤਾਪ ਸਿੰਘ ਦੀ...

ਹੋ ਬੇ ਸਹਾਰਿਆਂ ਦਾ ਦਾਤਾ ਬਣਿਆ ਸਹਾਰਾ ਆਪੀ
ਡਿਗਿਆਂ ਨੂੰ ਗਲ ਲਾਂਵਦਾ ਸੋਹਣਾ ਸਤਿਗੁਰੂ ਅਟਲ ਪ੍ਰਤਾਪੀ
ਸੱਜਦੇ ਸੀ ਪਈ ਕਰਦੀ ਜਿਸਨੂੰ ਸਗਲੀ ਸ੍ਰਿਸ਼ਟੀ ਸਾਰੀ
ਗੁਰੂ ਪ੍ਰਤਾਪ ਸਿੰਘ ਦੀ...

ਨਾਮ ਦਾ ਔਖਧ ਦੇ ਕੇ ਦਾਤਾ ਰਾਜ਼ੀ, ਬਿਮਾਰ ਕੀਤੇ
ਭੁੱਖੇ ਨੰਗੇ ਕਈ ਨਿਰਧਨ ਉਸ ਸ਼ਾਹ ਸਵਾਰ ਸੀ ਕੀਤੇ
ਲਿਖ ਲਿਖ "ਚੀਮਾ" ਥੱਕ ਗਏ ਕਈ ਸਿਫਤਾਂ ਤੇਰੇ ਲਿਖਾਰੀ
ਗੁਰੂ ਪ੍ਰਤਾਪ ਸਿੰਘ ਦੀ...

# ਖੂਹ

ਇਕ ਦਿਨ ਸਾਂ ਮੈਂ ਤੁਰਿਆ ਜਾਂਦਾ,
ਠੇਡਾ ਲੱਗ ਕੇ ਗਿਆ ਖਲੋ ।
ਸੋਚਾਂ ਦੇ ਮੈਂ ਖੂਹ ਵਿਚ ਡੁੱਬਾ,
ਦਿਲ ਦੇ ਗ਼ਮ ਨੂੰ ਰਿਹਾ ਫਰੋ ।
ਇਕ ਦਿਕ ਖੂਹ ਦੀ ਟੁੱਟੀ ਮਣ ਸੀ,
ਆਉਂਦੀ ਖੂਹ 'ਚੋਂ ਸੀ ਬਦਬੋ ।
ਮੈਨੂੰ ਏਦਾਂ ਭਾਸ ਰਿਹਾ ਸੀ,
ਹੌਲੀ ਹੌਲੀ ਰਿਹਾ ਕੋਈ ਰੋ ।
ਦਰਦ ਭਰੀ ਏ ਸਿਸਕੀ ਸੁਣ ਕੇ,
ਦਿਲ ਮੇਰੇ ਨੂੰ ਪੈ ਗਈ ਧੂਹ ।
ਮੈਂ ਪੁੱਛਿਆ ਤੇ ਉਸ ਨੇ ਦੱਸਿਆ,
ਮੈਂ ਪੁਰਾਣਾ ਪਿੰਡ ਦਾ ਖੂਹ ।

ਉਸ ਛੇੜੀ ਦਰਦ ਕਹਾਣੀ ਆਪਣੀ,
ਦਿੱਤਾ ਮੇਰਾ ਦਿਲ ਹਿਲਾ ।
ਤੇਰੇ ਪਿੰਡ ਦੇ ਵੱਡ ਵਡੇਰੇ,
ਮੇਰਾ ਕਰਨ ਨਾ ਜ਼ਰਾ ਵਿਸਾਹ ।
ਦਿਨ ਦਿਹਾੜੇ ਲੋਹੜੀ ਦੀਵਾਲੀ,
ਦੀਵੇ ਮਣ ਤੇ ਦੇਣ ਜਗਾ ।
ਅੱਜ ਉਨ੍ਹਾਂ ਦੀ ਅੰਸ ਬੰਸ ਨੇ,
ਕੀਤਾ ਮੈਨੂੰ ਬੁਰਾ ਤਬਾਹ ।
ਮੇਰੀ ਇੱਜ਼ਤ ਮਾਣ ਖੋਹ ਲਿਆ,
ਕੱਢ ਦਿੱਤੀ ਹੈ ਮੇਰੀ ਰੂਹ ।

ਕਿਸ ਨੂੰ ਆਪਣਾ ਹਾਲ ਸੁਣਾਵਾਂ,
ਮੈਂ ਪੁਰਾਣਾ ਪਿੰਡ ਦਾ ਖੂਹ ।

ਜਦ ਮੇਰੀ ਸਨ ਕਰਨ ਖੁਦਾਈ,
ਸੁੱਟਦੇ ਸਨ ਜਦ ਉਸ ਵਿਚ ਗੰਡ ।
ਖੁਸ਼ੀਆਂ ਵਿਚ ਸਨ ਢੋਲ ਵਜਾਂਦੇ,
ਨਾਲੇ ਵੰਡਣ ਸ਼ੱਕਰ ਖੰਡ ।
ਜਦੋਂ ਮੇਰੇ 'ਚੋਂ ਪਾਣੀ ਨਿਕਲੇ,
ਚਾਵਾਂ ਦੀ ਖੁੱਲ੍ਹ ਜਾਵੇ ਪੰਡ ।
ਮਿੱਠਾ ਪਾਣੀ ਪੀਂਦੇ ਸਨ ਜਦ,
ਸੜੇ ਦਿਲਾਂ ਨੂੰ ਪੈਂਦੀ ਠੰਡ ।
ਅੱਜ ਮੇਰੇ ਉਸ ਨਿਰਮਲ ਜਲ 'ਚੋਂ,
ਆਉਂਦੀ ਪਈ ਸੜ੍ਹਾਂਦ ਤੇ ਬੂ ।
ਦੁੱਖਾਂ ਦੇ ਵਿਚ ਸੜਿਆ ਸਾਇਟਾ,
ਮੈਂ ਪੁਰਾਣਾ ਪਿੰਡ ਦਾ ਖੂਹ ।

ਕਦੀ ਸਮਾਂ ਸੀ ਸਾਰੇ ਮੰਨਦੇ,
ਮੇਰੀ ਮਣ ਨੂੰ ਪਾਕ ਪਵਿੱਤਰ ।
ਜੁੱਤੀ ਪਾ ਕੇ ਨਹੀਂ ਸਨ ਚੜ੍ਹਦੇ,
ਨਾ ਵੈਰੀ ਨਾ ਸੱਜਣ ਮਿੱਤਰ ।
ਸੁੱਚ ਸੋਹ ਨੂੰ ਭੁੱਲ ਗਏ ਲੋਕੀਂ,
ਬਦਲ ਗਏ ਆਚਰਣ ਚਰਿੱਤਰ ।
ਮੇਰੇ ਵਿਚ ਅੱਜ ਫੈਂਕ ਰਹੇ ਨੇ,
ਕੱਚੇ ਭਾਂਡੇ ਟੁੱਟੇ ਛਿੱਤਰ ।
ਮੈਂ ਹੁਣ ਏਨਾ ਦੁੱਖੀ ਹੋ ਗਿਆ,
ਨਾ ਬੋਲਾਂ ਨਾ ਸੱਕਾਂ ਕੂ ।
ਦਰਦਾਂ ਤੇ ਦੁੱਖਾਂ ਦਾ ਮਾਰਿਆ,
ਮੈਂ ਪੁਰਾਣਾ ਪਿੰਡ ਦਾ ਖੂਹ ।

ਟੁੱਟੇ ਭੱਜੇ ਬੋਤਲ ਬਰਤਨ,
ਵਿਚ ਸੁੱਟਣ ਕੰਧਾਂ ਦੇ ਲੇ ।
ਟੱਟੀ, ਮੂਤਰ, ਗੰਦ ਕੁੱਤਿਆਂ ਦਾ,
ਮੀਂਹ ਮੇਰੇ ਵਿਚ ਰਹੇ ਨੇ ਢੋ ।
ਘਰ ਦਾ ਕੂੜਾ ਕਰਕਟ ਰੂੜੀ,
ਮੇਰੇ ਸਿਰ ਵਿਚ ਪਾਂਦੇ ਖੇਹ ।

ਢਿੱਡ ਮੇਰੇ ਨੂੰ ਭਰ ਦਿੱਤਾ ਏ,
ਪਾ ਗੰਦਗੀ ਮੈਲੇ ਦਾ ਰੇਹ ।
ਲੈ ਜਾਓ ਮੈਨੂੰ ਸਜਣੋ ਮਿੱਤਰੋ,
ਦੂਰ ਦੁਰਾਡੇ ਖਿੱਚ ਧਰੂਹ ।
ਕੋਈ ਨਾ ਮੇਰੀ ਵਿਥਿਆ ਸੁਣਦਾ,
ਮੈਂ ਪੁਰਾਣਾ ਪਿੰਡ ਦਾ ਖੂਹ ।

ਨਲਕੇ ਨੇ ਮੇਰੀ ਗਿੱਲਤ ਗਾਲਤੀ,
ਖਾਂ ਖਾਂ ਖੜ ਗਿਆ ਮੂੰਹ ਫੈਲਾ ।
ਪਾਣੀ ਪੀਂਦੇ ਹਿੰਦੂ ਮੁਸਲਮ,
ਹੱਥਾਂ ਦੇ ਸਭ ਥੁੱਕ ਬਣਾ ।
ਨਲਕੇ ਨੂੰ ਸਭ ਨਫ਼ਰਤ ਕਰਦੇ,
ਦਾਦੇ ਬਾਬੇ ਵੀਰ ਭਦਾ ।
ਹੁੱਕੇ ਦੇ ਤੁਲ ਏਸ ਨੂੰ ਸਮਝਣ,
ਭਰਿਆ ਭਾਂਡਾ ਦੇਣ ਰੁੜ੍ਹਾ ।
ਕਿਸ ਨੂੰ ਆਪਣਾ ਹਾਲ ਸੁਣਾਵਾਂ,
ਬੰਦ ਹੋ ਗਿਆ ਮੇਰਾ ਮੂੰਹ ।
ਜ਼ਿੰਦਗੀ ਦਾ ਸਾਂ ਅੰਗ ਤੁਹਾਡਾ,
ਮੈਂ ਪੁਰਾਣਾ ਪਿੰਡ ਦਾ ਖੂਹ ।

ਜਦ, ਬੰਦਾ ਮਾਰਿਆਂ ਆਬ ਨਾ ਲੱਭੇ,
ਉਦੋਂ ਤੇਰੇ ਕੰਮ ਸਵਾਰੇ ।
ਮੱਕੀ, ਛੋਲੇ, ਕਣਕ ਤੇ ਗੰਨੇ,
ਪੈਦਾ ਕੀਤੇ ਚੋਲ, ਗਵਾਹੇ ।
ਕੇਲੇ, ਅੰਬ, ਅਨਾਰ ਉਗਾ ਕੇ,
ਦਿੱਤੇ ਤੈਨੂੰ ਅਰਸ਼ ਹੁਲਾਰੇ ।
ਤੇਰੇ ਲਈ ਮੈਂ ਪੈਦਾ ਕੀਤੇ,
ਸੁੱਖ ਦੇ ਸਾਧਨ ਜੋ ਹਨ ਸਾਰੇ ।
ਹੁਣ ਮੇਰੀ ਨਹੀਂ ਲੋੜ ਕਿਸੇ ਨੂੰ,
ਨਿਕਲ ਗਈ ਏ ਮੇਰੀ ਰੂਹ ।
ਇਹ ਮੇਰੀ ਹੈ ਦਰਦ ਕਹਾਣੀ,
ਮੈਂ ਪੁਰਾਣਾ ਪਿੰਡ ਦਾ ਖੂਹ ।

ਕਦੀ ਕਦੀ ਮੇਰੀ ਲੋੜ ਹੈ ਪੈਂਦੀ,
ਡੀਜ਼ਲ ਜਾਂਦਾ ਹੈ ਜਦ ਮੁੱਕ ।

ਮੀਂਹ ਦੀ ਉੱਤੋਂ ਛਿੱਟ ਨਹੀਂ ਪੈਂਦੀ,
ਫ਼ਸਲ ਵਾੜੀ ਸਭ ਜਾਂਦੀ ਸੁੱਕ ।
ਰਹਿਣ ਟਰੈਕਟਰ ਘਰੀਂ ਖਲੋਤੇ,
ਕੇਰਨ ਅਥਰੂ ਭਰ ਭਰ ਬੁੱਕ ।
ਫੇਰ ਮੇਰਾ ਹੈ ਚੇਤਾ ਆਉਂਦਾ,
ਗਲ ਵਿਚ ਖ਼ੁਸ਼ਕ ਹੋਵੇ ਜਦ ਸੁੱਕ ।
ਕਰ ਕਰ ਯਾਦ ਗੀਟੀਆਂ ਗਿਣਦੇ,
ਅੰਦਰੋਂ ਨਿਕਲੇ ਦਰਦ ਦੀ ਹੂ ।
ਫਿਰ ਮੋਇਆਂ ਨੂੰ ਯਾਦ ਨ ਕਰਦੇ,
ਮੈਂ ਪੁਰਾਣਾ ਪਿੰਡ ਦਾ ਖੂਹ ।

ਮੈਨੂੰ ਇੰਞ ਮਹਿਸੂਸ ਹੈ ਹੁੰਦਾ,
ਭਰ ਜਾਣੇ ਨੇ ਸਾਰੇ ਖੂਹ ।
ਕਿਸੇ ਕਹਾਵਤ ਪਾਣੀ ਇਹ ਨਹੀਂ,
ਮਿਲਦੇ ਨਹੀਂ ਖੂਹਾਂ ਨੂੰ ਖੂਹ ।
ਇਹ ਵੀ ਕਿਸੇ ਅਖਾਣ ਨਹੀਂ ਕਹਿਣਾ,
ਅਕਲਾਂ ਬਾਝੋਂ ਖ਼ਾਲੀ ਖੂਹ ।
ਪੇਟੂ ਬੰਦੇ ਨੂੰ ਕਿਸ ਕਹਿਣਾ,
ਢਿੱਡ ਤੇਰਾ ਹੈ ਜਾਂ ਫਿਰ ਖੂਹ ।
ਕਉਣ ਕਹੇਗਾ ਵੈਰ ਭੁਲਾ ਕੇ,
ਪਿਛਲੀਆਂ ਗੱਲਾਂ ਸੁੱਟੋ ਖੂਹ ।
ਕਦੀ ਕਿਸੇ ਨੂੰ ਯਾਦ ਨਹੀਂ ਆਉਣਾ,
ਮੈਂ ਪੁਰਾਣਾ ਪਿੰਡ ਦਾ ਖੂਹ ।

ਮੈਂ ਖੂਹ ਨੂੰ ਇਉਂ ਆਖ ਸੁਣਾਇਆ,
ਗਿਰਿਆ ਜ਼ਾਰੀ ਕਰਨੈਂ ਕਿਉਂ ।
ਬੇਦਰਦਾਂ ਦੀ ਦੁਨੀਆ ਦੇ ਵਿਚ,
ਗਓਂ ਭੁਨਾਦਾਂ ਹੈ ਨਿੱਤ ਜਉਂ ।
ਬੁਢਿਆਂ ਠੇਰਿਆਂ ਤਾਈਂ ਕਹਿੰਦੇ,
ਕਿਥੇ ਲਾਈ ਖਉਂ ਖਉਂ ਖਉਂ ।
ਥੁੱਕ ਥੁੱਕ ਸਾਰਾ ਵੇਹੜਾ ਭਰਿਆ,
ਜਾ ਬੁਢਿਆਂ ਵੇਲ੍ਹੀ ਵਿਚ ਸਉਂ ।
ਇਹ ਤਾਂ ਬੁੱਢੇ ਪਿਉ ਨੂੰ ਕੋਸਨ,
ਜਾ ਡਿੱਗ ਕਿਧਰੇ ਖਾਤੇ ਖੂਹ ।

ਇਹ ਨ ਚਾਚੇ ਤਾਏ ਪਛਾਨਣ,
ਤੂੰ ਤਾਂ ਪਿੰਡ ਦਾ ਉਜੜਿਆ ਖੂਹ।

ਏਥੇ ਲਾਸ਼ ਲਾਵਾਰਸ ਉੱਤੇ,
ਦੋ ਗਜ਼ ਕਫ਼ਨ ਨਹੀਂ ਕੋਈ ਪਾਂਦਾ।
ਬਿਨਾਂ ਮਤਲਬੋਂ ਮਾਮੇ ਤਾਈਂ,
ਏਥੇ ਨਹੀਂ ਕੋਈ ਟੁੱਕ ਖੁਆਂਦਾ।
ਫੱਟਾਂ ਉੱਤੇ ਲੂਣ ਨੇ ਪਾਂਦੇ,
ਜ਼ਖਮਾਂ ਤੇ ਕੋਈ ਮਰ੍ਹਮ ਨਹੀਂ ਲਾਂਦਾ।
ਬਿਨਾਂ ਸੁਆਰਥ ਇਸ ਦੁਨੀਆ ਵਿਚ,
ਖੋਤੇ ਨੂੰ ਨਹੀਂ ਬਾਪ ਬਣਾਂਦਾ।
ਬੰਦ ਕਰ ਦੇ ਇਹ ਦਰਦ ਕਹਾਣੀ,
ਲੁਕ ਜਾ "ਚੀਮਾ" ਜੰਗਲ ਜੂਹ।
ਏਥੇ ਬੁੱਢੀਆਂ ਮਾਵਾਂ ਰੁਲਦੀਆਂ,
ਤੂੰ ਤਾਂ ਪਿੰਡ ਦਾ ਉਜੜਿਆ ਖੂਹ।

## ਰਾਮਸਰ

ਰਾਮਸਰ, ਸਰ ਏ ਤਾਂ ਸੁਧਾ ਦਾ ਸਰੋਵਰ ਹੈ
ਸਾਰੇ ਸੰਸਾਰ ਵਿਚ ਏਸ ਦਾ ਜਵਾਬ ਨਹੀਂ
ਦੁਨੀਆ ਦੇ ਤੀਰਥਾਂ ਤੋਂ ਲੱਖ ਵਾਰੀ ਨਹਾ ਵੇਖੋ
ਏਦੇ ਜਿੰਨਾ ਹੋਰ ਕਿਤੇ ਨਹਾਉਣ ਦਾ ਸੁਆਬ ਨਹੀਂ
ਹੋਣਗੇ ਸੁਹਾਣੇ ਮਨ ਭਾਣੇ ਭਾਣੇ ਹੋਰ ਥਾਨ
ਰਾਮਸਰ ਜਿਹਾ ਕਿਤੇ ਦਿਸਦਾ ਜੁਆਬ ਨਹੀਂ
ਤੀਰਥਾਂ 'ਚੋਂ ਤੀਰਥ, ਏ ਤੀਰਥ ਮਹਾਨ ਸਰ
ਏਹਦੇ ਜਿੰਨੀ ਸੁਧਤਾ ਨੇ ਸੁਧ ਕੋਈ ਆਬ ਨਹੀਂ

ਤ੍ਰੇਤੇ ਯੁੱਗ ਵਿਚ ਆਏ ਏਥੇ ਸ੍ਰੀ ਰਾਮ ਚੰਦ
ਉਦੋਂ ਦੇ ਹੀ ਸੋਭਦੇ ਏਹ ਸੁੰਦਰ ਸਥਾਨ ਨੇ
ਕਣ ਕਣ ਕੀਤਾ ਜੀ ਪਵਿਤ੍ਰ ਉਹਦੇ ਚਰਨਾਂ ਨੇ
ਗੁਰੂ ਹਰੀ ਸਿੰਘ ਜੀ ਵਖਾਏ ਉਹ ਨਿਸ਼ਾਨ ਨੇ
ਕੁੰਡ ਕੋਲੋ ਪੁੱਟ ਕੇ ਵਿਖਾਏ ਏਸ ਸਰ ਵਿਚੋਂ
ਦੁਨੀਆ ਨੇ ਵੇਖੇ ਇਹ ਜ਼ਾਹਰੇ ਪ੍ਰਮਾਨ ਨੇ
ਰਾਮਚੰਦ, ਰਾਮ ਸਿੰਘ ਗੁਰੂ ਬਣ ਆਏ ਏਥੇ
ਰਾਮ ਰਾਮ ਹਰੀ ਰਾਮ ਬਿਸ਼ਨ ਭਗਵਾਨ ਨੇ

ਰਾਮ ਸਰ ਵਿਚ ਸਹ ਡੋਬ ਜਿਹੜਾ ਸਹ ਨ੍ਹਾਵੇ
ਸਰ ਉਹਦੇ ਉਤੋਂ ਪੰਡ ਡਿਗਦੀ ਗੁਨਾਹਾਂ ਦੀ
ਸਰ ਉਦ੍ਹਾ ਝੁਕਦਾ ਨਹੀਂ ਹੋਰ ਕਿਸੇ ਸਰ ਅਗੇ
ਭਰ ਦੇਂਦਾ ਰਾਮਸਰ ਸ਼ਕਤੀ ਅਥਾਹ ਦੀ
ਇਕ ਇਕ ਤੁਪਕੇ 'ਚ ਸ਼ਕਤੀ ਅਨੰਤ ਹੈਗੀ
ਰਹਿਮਤਾਂ ਦੇ ਸਾਗਰ ਇਸ ਸਰ ਅਸਗਾਹ ਦੀ
ਤੇਤੀ ਕਰੋੜ ਦੇਵਤਾ ਇਸ਼ਨਾਨ ਏਥੇ ਆਣ ਕਰੇ
ਕਰਾਂ ਕੀ ਸਿਫਤ ਏਸ ਰਾਮ ਦੇ ਤਲਾ ਦੀ

ਪੰਜ ਜੋ ਇਸ਼ਨਾਨ ਕਰੇ ਪੰਜ ਉਹਦੇ ਵੱਸ ਹੁੰਦੇ
ਕੱਲਾ ਬਲਵਾਨ ਇਹਨਾਂ ਪੰਜਾਂ ਤੋਂ ਨਹੀਂ ਹਾਰਦਾ
ਆਤਮਾ ਮਲੀਨ ਏਥੇ ਪਾਕ ਤੇ ਪਵਿਤ ਹੋਵੇ
ਸ਼ਰਧਾ ਦੇ ਨਾਲ ਏਥੇ ਜੇੜ੍ਹਾ ਚੁੱਭਾ ਮਾਰਦਾ
ਤ੍ਰਿਸ਼ਨਾ ਦੀ ਅੱਗ ਨੂੰ ਬੁਝਾਂਵਦਾ ਏ ਸੁਧਾ ਸਰ
ਪਾਪ ਅਪ੍ਰਾਧ ਤੇ ਵਿਆਧ ਨੂੰ ਨਿਵਾਰਦਾ
ਡੁੱਬ ਜਾਣੇ ਜੇੜ੍ਹੇ ਡੁੱਬੇ ਮਾਸ ਤੇ ਸ਼ਰਾਬ ਵਿਚ
ਡੁੱਬ ਜਾਣਿਆਂ ਨੂੰ ਭਵ ਸਾਗਰ 'ਚੋਂ ਤਾਰਦਾ

ਬੈਠ ਕੇ ਕਿਨਾਰੇ ਤੇਰੇ ਰਾਮ ਮਰਗੇਸ਼ ਸ਼ੇਸ਼
ਕੀਤੀ ਸੀ ਵਿਸ਼ੇਸ਼ ਉਨ੍ਹਾਂ ਬੈਠ ਏਥੇ ਬੰਦਗੀ
ਬੰਦਗੀ ਸੀ ਬੰਦ ਬੰਦ ਵਿਚ ਹੋਈ ਬੰਦ ਏਦਾਂ
ਰਹੀ ਨਾ ਸੀ ਤਾਹੀਓਂ ਉਹਨੂੰ ਕਿਸੇ ਦੀ ਮੁਥੰਦਗੀ
ਪਾਪੀ ਜਰਵਾਣਿਆਂ ਤੇ ਜ਼ਾਲਮ ਮੁਹਾਣਿਆਂ 'ਚੋਂ
ਇਕੋ ਨਿਗਾਹ ਨਾਲ ਕੀਤੀ ਦੂਰ ਸੀ ਦਰਿੰਦਗੀ
ਮੇਹਰਾਂ ਵਿਚ ਆ ਕੇ ਮੇਹਰਬਾਨ ਮੇਰੇ ਚੀਨੀ ਵਾਲੇ
ਭਰ ਭਰ ਮੁੱਠਾਂ ਵੰਡੀ ਏਥੇ ਬਖ਼ਸ਼ਿੰਦਗੀ

ਹਰੀ ਸਿੰਘ ਗੁਰੂ ਕੀਤੀ ਖੇਤੀ ਏਥੇ ਹਰੀ ਭਰੀ
ਕਥਾ ਏਥੇ ਹੁੰਦੀ ਹੈ ਸੀ ਬੜੇ ਗਿਆਨ ਗੂੜ੍ਹ ਦੀ
ਮੱਤ ਏਥੋਂ ਮਿਲਦੀ ਏ ਮੱਤ, ਮੱਤ ਸਾਰਿਆਂ ਨੂੰ
ਹੁੰਦੀ ਏ ਸਵੱਛ ਏਥੇ ਮੱਤ, ਮੱਤ ਮੂੜ੍ਹ ਦੀ
ਮਹਿਮਾ ਸੀ ਵਧਾਈ ਹੋਰ ਗੁਰੂ ਪ੍ਰਤਾਪ ਸਿੰਘ
ਮਿਲੀ ਏਨੂੰ ਛੋਹ ਉਹਦੇ ਚਰਨਾਂ ਦੀ ਧੂੜ ਦੀ
ਇਕ ਇਕ ਟੁੱਭੀ ਇਹਦੀ ਟੁੰਬਦੀ ਏ ਟੋਭਿਆਂ ਨੂੰ
ਗਿਆਨ ਦੇ ਜ਼ੰਜੀਰ ਨਾਲ ਮਨ ਤਾਈਂ ਜੂੜਦੀ

ਗੁਰੂ ਜਗਜੀਤ ਇਸ ਸਰ ਤਾਈਂ ਸਰ ਕੀਤਾ
ਕੀਤੀਆਂ ਨੇ ਨਵੇਂ ਸਿਰੋਂ ਇਹਦੀਆਂ ਉਸਾਰੀਆਂ
ਅੱਠ ਕੋਨਿਆਂ 'ਚ ਇਨੂੰ ਕੀਲ ਦਿਤਾ ਕਿਲ੍ਹੇ ਵਾਂਗ
ਹੁੰਦੀਆਂ ਨੇ ਦਿਨ ਰਾਤ ਇਹਦੀਆਂ ਤਿਆਰੀਆਂ
ਸੁੰਦਰ ਜਲਾਲ ਤੇ ਜਮਾਲ ਏਸ ਤਾਲ ਦਾ ਏ
ਬਣ ਗਈਆਂ ਪੌੜੀਆਂ ਨੇ ਸੁਹਣੀਆਂ ਪਿਆਰੀਆਂ
ਰੋਸ਼ਨ ਰਹੇਗਾ "ਚੀਮਾ" ਨਾਮ ਸੰਸਾਰ ਵਿਚ
ਗੁਰੂ ਜਗਜੀਤ ਸਿੰਘ ਮੱਲਾਂ ਜੋ ਨੇ ਮਾਰੀਆਂ ।

# ਜੀਵਨ ਨਗਰ

ਜਦੋਂ ਜਾਗੀ ਜਨਤਾ ਹਿੰਦ ਦੀ, ਉਨ੍ਹਾਂ ਬਦਲ ਦਿਤੀ ਤਕਦੀਰ,
ਭਾਰਤ 'ਚੋਂ ਜਾਂਦੇ ਗੋਰਿਆਂ ਨੇ, ਕੀਤਾ ਲੀਰੋ ਲੀਰ।
ਪਾਕਿਸਤਾਨ ਬਣਾ ਕੇ ਕੀਤਾ ਸੀ ਦਿਲਗੀਰ,
ਸਰ ਸਬਜ਼ ਇਲਾਕੇ ਵੰਡ ਕੇ ਉਨ੍ਹਾਂ ਵੰਡੇ ਨਦੀਆਂ-ਨੀਰ।
ਉਨ੍ਹਾਂ ਸਾਧੂ ਸੰਤ ਅਲੱਗ ਕਰ, ਵੰਡੇ ਪੀਰ ਫ਼ਕੀਰ,
ਮਸਜਿਦ ਮੰਦਰ ਵੰਡ ਕੇ ਕੀਤਾ ਕੰਮ ਹਕੀਰ।

ਰਾਹ ਵਿਚ ਰੁਲਦੇ ਰੁਲ ਗਏ ਬਖਤਾਵਰ ਸਰਦਾਰ,
ਲਾਸ਼ਾਂ ਰੁਲੀਆਂ ਰਾਹਾਂ ਵਿਚ ਮੁਰਦੇ ਹੋਵੇ ਖ਼ੁਆਰ।
ਕਈ ਬੱਚੇ ਮਰ ਗਏ ਵਿਲਕਦੇ ਪਈ ਭੁੱਖ ਮਰੀ ਦੀ ਮਾਰ,
ਜੋ ਬਣਨ ਸਹਾਰੇ ਦੂਜਿਆਂ ਉਹ ਆਪੀਂ ਹੋਏ ਲਾਚਾਰ।
ਜੋ ਲੱਖਾਂ ਦੇ ਵਿਚ ਖੇਡਦੇ ਸੇ ਹੋ ਗਏ ਖ਼ਾਕਸਾਰ,
ਪਰ ਭਾਣਾ ਪੁਰਖ ਅਕਾਲ ਦਾ ਵਰਤੇ ਵਿਚ ਸੰਸਾਰ।

ਉਸ ਬਿਪਤ ਸਮੇਂ ਪ੍ਰਤਾਪ ਗੁਰ ਕੀਤੀ ਮੇਹਰ ਅਪਾਰ,
ਉਨ੍ਹਾਂ ਮੁੱਲ ਖ਼ਰੀਦ ਜ਼ਮੀਨ ਨੂੰ ਸੱਦੇ ਪੈਰੋਕਾਰ।
ਪਿੰਡ ਪਿੰਡ ਧਰਤੀ ਵੰਡ ਕੇ, ਕੀਤੇ ਖ਼ੁਸ਼ ਨਰ ਨਾਰ,
ਥਾਂ ਥਾਂ ਹੋਈਆਂ ਰੌਣਕਾਂ, ਅਤੇ ਲਛਮੀ ਲਿਆ ਅਵਤਾਰ।
ਅਤੇ ਕੰਮੀਆਂ ਕਰਮ ਬਣਾਉਣ ਲਈ, ਕੀਤੀ ਹੱਡ ਭੰਨ੍ਹ ਕੇ ਕਾਰ,
ਉਨ੍ਹਾਂ ਡੋਲ੍ਹ ਪਸੀਨਾ ਆਪਣਾ, ਖੇਤ ਲਈ ਗੁਲਜ਼ਾਰ।

ਏਥੇ ਘਗਰ ਨਾਲੀ ਸ਼ੂਕਦੀ ਅਤੇ ਮੱਛਰਾਂ ਦਾ ਤੂਫ਼ਾਨ,
ਏਥੇ ਨਾਗ ਕਰੁੰਡੀਏ ਨੱਚਦੇ ਉਹ ਮੂੰਹ 'ਚੋਂ ਅੱਗ ਵਰਸਾਨ।
ਏਥੇ ਕੂਕਣ ਕਿਰਲੇ ਕਿਰਲੀਆਂ ਮਛਰੇ ਫਿਰਨ ਹੈਵਾਨ,
ਏਥੇ ਗਿੱਦੜ ਰੋਂਦੇ ਰੋਰਿਆਂ ਪਾਇਆ ਸੀ ਘਸਮਾਨ।

ਏਥੇ ਦਿਨੇ ਹਨੇਰਾ ਭਾਸਦਾ ਰੇਤ ਚੜ੍ਹੇ ਅਸਮਾਨ,
ਏਥੇ ਗਰਮੀ ਪੈਂਦੀ ਕਹਿਰ ਦੀ ਪਸ਼ੂ ਪੰਛੀ ਘਬਰਾਣ।

ਏਥੇ ਤੱਤੀਆਂ ਲੋਆਂ ਸਾੜਦੀਆਂ ਮਾਣਸ ਤੇ ਹੈਵਾਨ,
ਏਥੇ ਚਰਨ ਪਏ ਪ੍ਰਤਾਪ ਦੇ ਅਤੇ ਧਰਤੀ ਹੋਈ ਖ਼ੁਸ਼ਹਾਲ।
ਜਿੱਥੇ ਅੱਕੜੇ, ਵਣ, ਕਰੀਰ ਸਨ ਹੋਈ ਖੇਤਾਂ ਵਿਚ ਹਰਿਆਲ,
ਧਰਤੀ ਬੰਜਰ ਪੁੱਟ ਕੇ, ਕਰ ਦਿਤੀ ਵਰਹਾਲ।
ਏਥੇ ਨਰਮੇ ਝੋਨੇ ਝੂਮਦੇ ਅਤੇ ਮੱਕੀ ਪਾਏ ਧਮਾਲ,
ਕਣਕ, ਕਮਾਦੀ, ਸਰ੍ਹੋਂ ਨੂੰ ਮਿਲਿਆ ਹੁਸਨ ਕਮਾਲ।

ਏਥੇ ਰਹਿਮਤ ਕੀਤੀ ਸਤਿਗੁਰਾਂ ਤੇ ਕੁਦਰਤ ਹੋਈ ਨਿਹਾਲ,
ਇਹ ਪਿੰਡ ਸੁਹਾਣੇ ਬਣ ਗਏ ਨਿਕਲ ਗਿਆ ਸਭ ਗੰਦ।
ਏਥੇ ਤੜਕੇ ਉਠ ਕੇ ਨ੍ਹਾਂਵਦੇ ਸਤਿਗੁਰ ਦੇ ਫ਼ਰਜ਼ੰਦ,
ਭੈਰੋਂ ਆਸਾ ਗਾਂਵਦੇ ਕਰਕੇ ਸੁਰਾਂ ਬੁਲੰਦ।
ਏਥੇ ਖੇੜੇ ਖ਼ੁਸ਼ੀਆਂ ਸ਼ਾਦੀਆਂ ਰਹਿੰਦਾ ਸਦਾ ਅਨੰਦ,
ਏਥੇ ਕਵੀ ਕਵੀਸ਼ਰ ਰਚ ਰਹੇ, ਨਵੇਂ ਨਵੇਂ ਨਿਤ ਬੰਦ।
ਕੱਟੇ ਗੁਰ ਪ੍ਰਤਾਪ ਸਿੰਘ ਜੰਮ ਦੇ ਫ਼ਾਂਸੀ ਫੰਦ,
ਸਤਿਗੁਰੂ ਜਗਜੀਤ ਸਿੰਘ ਏਹਨੂੰ ਚਾੜ੍ਹੇ ਸੁਹਣੇ ਰੰਗ।

ਉਨ੍ਹਾਂ ਦੱਸੇ ਕਿਰਤੀ ਕਾਮਿਆਂ ਨੂੰ ਬਾਗ਼ਬਾਨੀ ਦੇ ਢੰਗ,
ਕਿੰਨੂ, ਅੰਬ, ਅੰਗੂਰ ਵੇਖ ਹੋ ਗਈ ਦੁਨੀਆ ਦੰਗ।
ਦੌਲਤਮੰਦ ਸੀ ਬਣ ਗਏ ਜੋ ਭੁੱਖੇ ਸਨ ਮਲੰਗ,
ਉਨ੍ਹਾਂ "ਚੀਮਾ" ਕਿਸਮਤ ਬਦਲ ਲਈ ਕਰ ਧਰਤੀ ਨਾਲ ਜੰਗ।
ਧਨ ਗੁਰੂ ਜਗਜੀਤ ਸਿੰਘ ਜੋ ਰਹਿੰਦੇ ਅੰਗ ਸੰਗ।

## ਅਕਾਲ ਬੁੰਗਾ

ਕਲੀਕਾਲ ਨਹੀਂ ਉਸ ਨੂੰ ਕੀਲ ਸਕਦਾ,
ਜਿਹੜਾ ਸੀਸ ਨਿਵਾਏ ਅਕਾਲ ਬੁੰਗੇ ।
ਬਦ ਨਸੀਬ ਦੇ ਬਦਲ ਨਸੀਬ ਜਾਂਦੇ,
ਖੁਸ਼ ਨਸੀਬ ਬਣਾਏ ਅਕਾਲ ਬੁੰਗੇ ।
ਜੇਹੜੇ ਭਟਕਦੇ ਭਟਕਦੇ ਭਟਕ ਗਏ ਸਨ,
ਉਨ੍ਹਾਂ ਰਾਹ ਵਿਖਾਏ ਅਕਾਲ ਬੁੰਗੇ ।
ਮੂੰਹ ਮੰਗੀ ਮੁਰਾਦ ਨਸੀਬ ਹੋਵੇ,
ਸ਼ਰਧਾ ਨਾਲ ਜੋ ਆਏ ਅਕਾਲ ਬੁੰਗੇ ।
ਏਥੇ ਨੂਰ ਵੱਸੇ ਨੂਰੀ ਅਰਸ਼ ਉਤੋਂ,
ਏਸ ਥਾਂ ਨੂੰ ਤਾਹੀਉਂ ਕਮਾਲ ਕਹਿਨਾਂ ।
ਸਹੁੰ ਰੱਬ ਦੀ ਸੱਚ ਮੈਂ ਆਖਦਾ ਹਾਂ,
ਤਾਂ ਹੀ ਏਸ ਨੂੰ ਬੁੰਗਾ ਅਕਾਲ ਕਹਿਨਾਂ ।

ਤਿਨ੍ਹਾਂ ਤਾਪਾਂ 'ਚ ਤਪਦੇ ਸੰਸਾਰ ਤਾਈਂ,
ਪੁੰਜ ਸ਼ਾਂਤੀ ਦਾ ਚੀਨੀ ਅਸਵਾਰ ਆਇਆ ।
ਤਪਦੇ ਲੋਕਾਂ ਦੀ ਤਪਸ਼ ਨਿਵਾਰਨੇ ਨੂੰ,
ਕਰਨ ਤਪਸ਼ ਨੂੰ ਉਹ ਠੰਡਾ ਠਾਰ ਆਇਆ ।
ਵੀਹ ਸਾਲ ਇਸ ਥਾਂ ਤੇ ਤਪ ਕਰਕੇ,
ਸਿਮਰਨ ਸੇਵਾ ਦਾ ਕਰਨ ਪ੍ਰਚਾਰ ਆਇਆ ।
ਸੱਚੀ ਮੁੱਚੀ ਅਕਾਲ ਦਾ ਹੈ ਬੁੰਗਾ,
ਏਥੇ ਰਹਿਣ ਲਈ ਆਪ ਨਿਰੰਕਾਰ ਆਇਆ ।
ਏਸ ਧਰਤੀ ਦੇ ਰੇਤ ਦੇ ਕਿਣਕਿਆਂ 'ਚੋਂ,
ਹਾਜ਼ਰ ਨਾਜ਼ਰ ਉਹ ਨਜ਼ਰ ਨਿਵਾਜ਼ ਮਿਲਦਾ ।

ਛੁਪਿਆ ਹੋਇਆ ਜੋ ਮੁਢ ਕਦੀਮ ਦਾ ਏ,
ਏਥੋਂ ਰੱਬ ਦੇ ਮਿਲਣ ਦਾ ਰਾਜ਼ ਮਿਲਦਾ ।

ਲਿਵ ਤੋੜ ਕੇ ਜੱਗ ਤੋਂ ਸਤਿਗੁਰੂ ਜੀ,
ਲਿਵ ਰੱਬ ਵਿਚ ਜੋੜ ਲਿਵਲੀਨ ਹੋ ਗਏ ।
ਸੁਰਤ ਸ਼ਬਦ ਵਿਚ ਸ਼ਬਦ ਵਿਚ ਸੁਰਤ ਜੋੜੀ,
ਸ਼ਬਦ ਸੁਰਤ ਨੂੰ ਜੋੜ ਪ੍ਰਬੀਨ ਹੋ ਗਏ ।
ਰੱਬ ਸੌਂਪੀਆਂ ਕਲਾਂ ਅਨੰਤ ਏਥੇ,
ਚੀਨੀ ਵਾਲੇ ਅਤਿ ਸੁੰਦਰ ਕੁਲੀਨ ਹੋ ਗਏ ।
ਹਿਹਾ ਗੁਰੂ ਪ੍ਰਮੇਸਰ ਵਿਚ ਭੇਦ ਕੋਈ ਨ,
ਮੀਨ ਜਲ ਹੋ ਗਈ ਜਲ ਮੀਨ ਹੋ ਗਏ ।
ਏਥੋਂ ਲੈ ਸੰਦੇਸ਼ ਪ੍ਰਮਾਤਮਾ ਦਾ,
ਅੰਮ੍ਰਿਤ ਨਾਮ ਦਾ ਸਿੱਖਾਂ ਨੂੰ ਜਾਮ ਦਿੱਤਾ ।
ਭਟਕ ਰਹੇ ਹਨੇਰੇ ਵਿਚ ਹਿੰਦੀਆਂ ਨੂੰ,
ਸੱਚ ਸੋਧ ਦਾ ਸੱਚਾ ਪੈਗ਼ਾਮ ਦਿੱਤਾ ।

ਏਸ ਧਰਤੀ ਨੂੰ ਲਹਿਣੇ ਨੇ ਦਾਨ ਕਰਕੇ,
ਲਹਿਣ ਆਪਣਾ ਦੇਣ ਉਤਾਰ ਦਿੱਤਾ ।
ਬੀਜ ਲਿਆ ਦਰਗਾਹ ਵਿਚ ਬੀਜ ਉਮਨੇ,
ਸੀਸ ਗੁਰਾਂ ਦੇ ਅਗੇ ਨਿਸਾਰ ਦਿੱਤਾ ।
ਚੀਨੀ ਵਾਲੇ ਨੇ ਮਿੱਟੀ ਦੀ ਮੁੱਠ ਬਦਲੇ,
ਉਹਦਾ ਮਹਿਲ ਦਰਗਾਹੇ ਉਸਾਰ ਦਿੱਤਾ ।
ਕੁਝ ਮਰਲੇ ਜ਼ਮੀਨ ਦੇ ਦੇਣ ਬਦਲੇ,
ਕਰ ਭਵਜਲੋਂ ਲਹਿਣੇ ਨੂੰ ਪਾਰ ਦਿੱਤਾ ।
ਦਾਨੀ ਹੋਣਗੇ ਲੱਖਾਂ ਜਹਾਨ ਅੰਦਰ,
ਪਰ ਦਾਨੀ ਲਹਿਣੇ ਦਾ ਨਾਮ ਮਸ਼ਹੂਰ ਰਹਿਸੀ ।
ਏਥੇ ਜਿਹੜਾ ਨਿਵਾਏਗਾ ਸਿਰ ਆ ਕੇ,
ਸੱਚੇ ਨਾਮ ਦਾ ਉਹਨੂੰ ਸਰੂਰ ਰਹਿਸੀ ।

ਜੇੜ੍ਹੇ ਹੋਏ ਨਿਰਾਸ ਜਹਾਨ ਵਲੋਂ,
ਉਹਨੂੰ ਇਹ ਨਿਰਾਸ ਨਹੀਂ ਹੋਣ ਦੇਂਦਾ ।
ਲੂ ਲੂੰ ਜਿਸਦਾ ਦੁਖੀ ਹੋਂਵਦਾ ਏ,
ਉਨ੍ਹੂੰ ਦੁਖਾਂ ਦੀ ਚੱਕੀ ਨਹੀਂ ਝੋਣ ਦੇਂਦਾ ।
ਜਿਦ੍ਹੀ ਕਿਤੇ ਮੁਰਾਦ ਨ ਹੋਏ ਪੂਰੀ,
ਚੀਨੀ ਵਾਲਾ ਨਹੀਂ ਉਸ ਨੂੰ ਰੋਣ ਦੇਂਦਾ ।

ਦੁੱਧ ਪੁੱਤ ਨ ਜਿਸ ਨੂੰ ਮਿਲੇ ਕਿਧਰੋਂ,
ਉਨ੍ਹੂੰ ਨਹੀਂ ਉਦਾਸ ਇਹ ਹੋਣ ਦੇਂਦਾ।
ਕਾਮਨ ਜੋ ਵੀ ਕਾਮਨਾ ਕਰ ਏਥੇ,
ਮੂੰਹ ਮੰਗੀ ਮੁਰਾਦ ਨੂੰ ਪਾਣ ਏਥੋਂ।
ਮੰਨਤਾਂ ਮੰਨ ਕੇ ਆਉਂਦੇ ਨੇ ਜੋ ਦੁਖੀਏ,
ਭਰ ਭਰ ਝੋਲੀਆਂ ਘਰਾਂ ਨੂੰ ਜਾਣ ਏਥੋਂ।
ਇਹ ਉਹ ਥਾਂ ਹੈ ਜਿੱਥੋਂ ਦੀ ਧੂੜ ਲੈ ਕੇ,
ਚੁੱਕੇ ਸਨ ਹਥਿਆਰ ਮਸਤਾਨਿਆਂ ਨੇ।

ਇਹ ਉਹ ਥਾਂ ਏ ਮੌਤ ਦਾ ਬੰਨ੍ਹ ਖ਼ੱਫਨ,
ਸੀਸ ਤਲੀ ਤੇ ਧਰੇ ਦੀਵਾਨਿਆਂ ਨੇ।
ਗਊ ਗ਼ਰੀਬ ਦੇ ਕਸ਼ਟ ਨਿਵਾਰਨੇ ਨੂੰ,
ਦਾਨੇ ਕੰਮ ਕੀਤੇ ਵੱਡੇ ਦਾਨਿਆਂ ਨੇ।
ਸ਼ਮਾਹ ਬਾਲ ਕੇ ਸ਼ਮਾਹ 'ਚ ਸ਼ਾਮਹ ਹੋਏ,
ਕੀਤੀ ਸੀ ਨ ਜ਼ਰਾ ਪ੍ਰਵਾਨਿਆਂ ਨੇ।
ਏਸ ਲਈ ਮੈਂ ਇਹਨੂੰ ਪ੍ਰਨਾਮ ਕਰਨਾ,
ਚੀਨੀ ਵਾਲੇ ਦਾ ਸੁਹਣਾ ਅਕਾਲ ਬੁੰਗਾ।
ਏਵੇਂ ਸੱਧਰਾਂ ਪੂਰੀਆਂ ਹੋਣ "ਦੀਮਾ",
ਸੁੰਦਰ ਸੋਹਣਾ ਮਨਮੋਹਣਾ ਅਕਾਲ ਬੁੰਗਾ।

## ਲੰਗਰ

ਚੀਨੀ ਵਾਲੇ ਦਾਤਾਰ ਦੀ ਨਾਲ ਕਿਰਪਾ
ਭੈਣੀ ਸਾਹਿਬ 'ਚ ਚਲੇ ਅਥਾਹ ਲੰਗਰ
ਤੋਟਾ ਤੋਟ ਨ, ਤੋਟ ਹੈ ਕਦੀ ਆਉਂਦੇ
ਦਿਨੇ ਰਾਤ ਚੱਲੇ ਬੇਧੜਕ ਲੰਗਰ
ਰੋਟੀ ਮੋਟੀ ਤੇ ਸਿੱਧਣਾ ਨਾਲ ਦਾਲਾ
ਏਥੇ ਵਰਤਦਾ ਏ ਸ਼ਾਮੀਂ ਸੁਬਾਹ ਲੰਗਰ
ਏਥੇ ਵਿਤਕਰਾ ਗ਼ਨੀ ਗ਼ਰੀਬ ਦਾ ਨਹੀਂ
ਖ਼ੁਸ਼ ਹੁੰਦੇ ਦਾਤਾਰ ਖੁਆ ਲੰਗਰ
ਵੱਡੇ ਛੋਟੇ ਦਾ ਏਥੇ ਲਿਹਾਜ਼ ਕੋਈ ਨਹੀਂ
ਮਿਲਦਾ ਮੁਫ਼ਤ ਸਭ ਨੂੰ ਬਿਨਾ ਸ਼ਰਤ ਲੰਗਰ
ਸਦਾ ਵਰਤ ਏਹਨੂੰ ਤਾਹੀਓਂ ਆਖਦੇ ਨੇ
ਏਥੇ ਵਰਤਦਾ ਏ ਸਦਾ ਵਰਤ ਲੰਗਰ

ਉਹ ਵੀ ਸਮਾਂ ਸੀ ਰਾਜ ਅੰਗਰੇਜ਼ ਵੇਲੇ
ਕਰਦੇ ਜ਼ੁਲਮ ਸਨ ਬੇਪਨਾਹ ਜ਼ਾਲਮ
ਹੁੰਦੀ ਪੁੱਜ ਕੇ ਏਦੀ ਬੇਅਦਬੀ ਸੀ
ਖੋਹ ਲੈਂਦੇ ਸਨ ਹੱਥੋਂ ਕੜਾਹ ਜ਼ਾਲਮ
ਧੱਕੇ ਮਾਰ ਕੇ ਲੰਗਰੋਂ ਬਾਹਰ ਕੱਢਦੇ
ਭੁੱਖੇ ਭਾਣਿਆਂ ਦੇਣ ਸਜ਼ਾ ਜ਼ਾਲਮ
ਹੱਥਾਂ ਵਿਚੋਂ ਪ੍ਰਸ਼ਾਦੇ ਸਨ ਖੋਹ ਲੈਂਦੇ
ਦੇਗੇ ਦਾਲੇ ਦੇ ਦੇਣ ਰੁੜ੍ਹਾ ਜ਼ਾਲਮ
ਸਬਰ ਸਿਦਕ ਸੰਤੋਖ ਨਾਲ ਸਮਾਂ ਕੱਟਿਆ
ਸੀਤਾ ਕਿਸੇ ਨਹੀਂ ਸੀ ਸੀਣਾਂ ਪਾਟੀਆਂ ਨੂੰ

ਕੀਤੀ ਕ੍ਰਿਪਾ ਸੀ ਵੱਡੇ ਪ੍ਰਤਾਪ ਵਾਲੇ
ਲੰਘ ਗਏ ਭੈਰੋ ਔਖੀ ਘਾਟੀਆਂ ਨੂੰ

ਚੀਨੀ ਵਾਲੇ ਨੇ ਹੱਥਾਂ ਦੇ ਨਾਲ ਗੱਡੀ
ਅਸਰ ਉਸੇ ਦਾ ਏਹ ਹਰ ਏਕ ਅੰਦਰ
ਮਣਾਂ ਮੂੰਹੀਂ ਆਟਾ ਏਥੇ ਪੱਕਦਾ ਏ
ਸ਼ਕਤੀ ਵੱਡੀ ਅਥਾਹ ਏ ਸੇਕ ਅੰਦਰ
ਸੇਵਾ ਲੰਗਰ ਦੀ ਓਹੀ ਸੰਭਾਲਦਾ ਏ
ਮਨ ਨੂੰ ਰਖਦਾ ਜਿਹੜਾ ਬਬੇਕ ਅੰਦਰ
ਸਦੀ ਬੀਤ ਗਈ ਅਜੇ ਪ੍ਰਤੱਖ ਦਿੱਸੇ
ਪਿਆ ਹੋਇਆ ਜੋ ਲੋਹ ਦੇ ਛੇਕ ਅੰਦਰ
ਏਨਾ ਚਿਰ ਨਹੀਂ ਲੋਹ ਕੋਈ ਕਾਇਮ ਰਹਿੰਦੀ
ਸਮਝ ਆਉਂਦੀ ਨ ਏਸ ਅਸਰਾਰ ਦੀ ਏ
ਏਸ ਭੇਦ ਨੂੰ ਸਮਝ ਕੋਈ ਸਕਿਆ ਨਹੀਂ
ਕਰਾਮਾਤ ਇਹ ਚੀਨੀ ਅਸਵਾਰ ਦੀ ਏ

ਜੱਦੋਂ ਕਾਲ ਨੇ ਬਾਗੜ ਗ੍ਰਹਿਸਿਆ ਸੀ
ਭੁੱਖੇ ਭੁਖਿਆਂ ਨੂੰ ਭੁੱਖ ਖਾਣ ਲੱਗੀ
ਦੁੱਖ ਭੁੱਖ ਨੇ ਸੁੱਖ ਸੁਆਹ ਕੀਤੀ
ਜਾਨ ਭੁੱਖ ਨਾਲ ਲੋਕਾਂ ਦੀ ਜਾਣ ਲੱਗੀ
ਬੁੱਢੇ ਬੱਚੇ ਜਵਾਨ ਲਾਚਾਰ ਹੋਏ
ਬਿਨਾ ਪਾਣੀਓਂ ਖੇਤੀ ਕੁਮਲਾਣ ਲੱਗੀ
ਜਦੋਂ ਬਾਗੜ ਨੂੰ ਹੋਰ ਨ ਥਾਂ ਲੱਭਾ
ਭੈਣੀ ਵਲ ਵਹੀਰਾਂ ਨੂੰ ਪਾਣ ਲੱਗੀ
ਗੁਰੂ ਹਰੀ ਸਿੰਘ ਖੋਲ੍ਹ ਕਿਵਾੜ ਦਿਤੇ
ਦਿਨ ਰਾਤ ਵਰਤਾਇਆ ਦਾਤਾਰ ਲੰਗਰ
ਦੁੜਕੀ ਲਾ ਕੇ ਕਾਲ ਫ਼ਰਾਰ ਹੋਇਆ
ਜਦੋਂ ਵਰਤਿਆ ਸੀ ਇਕਸਾਰ ਲੰਗਰ

ਜੀਵਨ ਮਾਤਾ ਨੇ ਆਪਣੇ ਵਿਚ ਜੀਵਨ
ਕੀਤੀ ਲੰਗਰ ਦੀ ਬੇਮਸਾਲ ਸੇਵਾ
ਸ੍ਵਾਸ ਸ੍ਵਾਸ ਉਸ ਸੇਵਾ ਨੂੰ ਅਰਪ ਦਿੱਤਾ
ਕੀਤੀ ਰੱਜ ਕੇ ਬਾਕਮਾਲ ਸੇਵਾ
ਦੇਸੀ ਘਿਓ ਤੇ ਖੰਡ ਬਾਦਾਮ ਵੰਡੇ
ਕਮੀ ਆਈ ਨ ਵਿਚ ਰਵਾਲ ਸੇਵਾ

ਜੀਵਨ ਵਿਚ ਜੀਵਨ ਸੇਵਾ ਖ਼ੂਬ ਕਰ ਗਈ
ਕਰ ਗਈ ਪੰਥ ਨੂੰ ਸੀ ਮਾਲਾ ਮਾਲ ਸੇਵਾ
ਆਇਆ ਵੱਡੇ ਪ੍ਰਤਾਪ ਦਾ ਸਮਾਂ ਸੀ ਜਦ
ਲੰਗਰ ਗੁਰੂ ਦਾ ਸੀ ਚੜ੍ਹਦੀ ਕਲਾ ਅੰਦਰ
ਤੋਟ ਆਈ ਨ ਏਸ ਵਿਚ ਜ਼ਰਾ ਜਿੰਨੀ
ਸਦਾ ਵਰਤਦਾ ਸੀ ਇਕੋ ਜਿਹਾ ਲੰਗਰ

ਜਦੋਂ ਗੁਰੂ ਜਗਜੀਤ ਸਿੰਘ ਵਾਗ ਸਾਂਭੀ
ਲੰਗਰ ਗੁਰੂ ਦੇ ਹੋਰ ਹੀ ਹੋਰ ਹੋ ਗਏ
ਚੜ੍ਹਿਆ ਰੰਗ ਅਲਾਹੀ ਗੁਰੂ ਲੰਗਰਾਂ ਤੇ
ਏਦੇ ਤੌਰ ਤਰੀਕੇ ਕੁਝ ਹੋਰ ਹੋ ਗਏ
ਲੰਗਰ ਖਾਨਿਆਂ ਤੇ ਨਵਾਂ ਰੂਪ ਆਇਆ
ਨਵੇਂ ਚਮਨ ਵਿਚ ਨਵੇਂ ਹੀ ਭੌਰ ਹੋ ਗਏ
ਸਭ ਕੁਝ ਨਵਾਂ ਨਵੇਲਾ ਹੀ ਭਾਸਦਾ ਏ
ਨਵੇਂ ਨੌਰ ਹੋ ਗਏ ਨਵੇਂ ਟੌਰ ਹੋ ਗਏ
ਰਹਿਮਤ ਸਭ ਤੇ "ਚੀਮਾ" ਬੇਅੰਤ ਦੀ ਏ
ਭਾਵੇਂ ਕਵੀ ਤੇ ਭਾਵੇਂ ਅਦੀਬ ਹੋਏ
"ਚੀਮਾ", ਕਾਤਲ ਮਕਤੂਲ ਵਿਚ ਫ਼ਰਕ ਕੋਈ ਨਹੀਂ
ਇਕੋ ਜਿਹਾ ਹੀ ਲੰਗਰ ਨਸੀਬ ਹੋਵੇ

# ਬੁੱਢਣ ਸ਼ਾਹ ਫ਼ਕੀਰ

ਸੁਹਣੇ ਸੁੰਦਰ ਸ਼ਵਾਲਕ ਦੇ ਪਰਬਤਾਂ ਦੀ
ਸ਼ਾਨ ਸ਼ੌਕਤ ਕੋਈ ਬੇਨਜ਼ੀਰ ਹੈ ਸੀ
ਉਦ੍ਹੇ ਪੈਰਾਂ 'ਚ ਨਦੀ ਸਤਲੁਜ ਵੱਗੇ
ਜਿਦਾ ਸਾਫ਼ ਸੁਥਰਾ ਸੁੰਦਰ ਨੀਰ ਹੈ ਸੀ
ਕੁਦਰਤ ਕਾਦਰ ਦੀ ਕਰੇ ਕਿਆਮ ਏਥੇ
ਜ਼ੱਰੇ ਜ਼ੱਰੇ ਵਿਚ ਉਦੀ ਤਸਵੀਰ ਹੈ ਸੀ
ਇੰਨਾ ਦੂਰ ਦਰਾਜ਼ ਪਹਾੜੀਆਂ ਤੇ
ਕੁੱਲੀ ਪਾ ਕੇ ਬੈਠਾ ਫ਼ਕੀਰ ਹੈ ਸੀ
ਸੱਚਾ ਸੁੱਚਾ ਏ ਰੱਬ ਦਾ ਰੂਪ ਹੈ ਸੀ
ਜਿਨੂੰ ਮੰਨਦੇ ਵਲੀ ਉਲਮਾ ਲੋਕੀਂ
ਵੱਡੀ ਉਮਰ ਦਾ ਵੱਡਾ ਦਨ੍ਹਾ ਸਾਈਂ
ਏਨੂੰ ਆਖਦੇ ਸਨ ਬੁੱਢਣ ਸ਼ਾਹ ਲੋਕੀਂ

ਏਨ੍ਹਾ ਸੋਹਣੇ ਪਹਾੜਾਂ ਦੀਆਂ ਚੋਟੀਆਂ ਤੇ
ਬੁੱਢਣ ਸ਼ਾਹ ਨਿੱਤ ਬਕਰੀ ਚਾਰਦਾ ਸੀ
ਫ਼ਾਕਾ ਕਸ਼ੀ ਤੋਂ ਫੱਕਰ ਬੇਫ਼ਿਕਰ ਸੀ ਉਹ
ਨਿੱਤ ਰੱਬ ਦਾ ਨਾਮ ਉਚਾਰਦਾ ਸੀ
ਦੂਰ ਦੂਰ ਤੋਂ ਦੁਖੀ ਦਿਲਗੀਰ ਆਉਂਦੇ
ਸਾਈਂ ਉਨ੍ਹਾਂ ਦੇ ਦੁੱਖ ਨਿਵਾਰਦਾ ਸੀ
ਰਹਿਣ ਵਾਲਾ ਉਹ ਪਾਣੀ ਦੇ ਸੋਮਿਆਂ 'ਚ
ਬਣਿਆ ਆਪ ਵੀ ਸੋਮਾ ਪਿਆਰ ਦਾ ਸੀ
ਦਿਲ ਵਿਚ ਤਾਂਘ ਦੀ ਉਠੇ ਤਰੰਗ ਰਉਂ ਚਉਂ
ਠਾਠਾਂ ਮਾਰਦੀ ਨਦੀ ਪਿਆਰ ਦੀ ਏ

ਬੈਠਾ ਕਿਸੇ ਦੀ ਸਾਈਂ ਉਡੀਕ ਕਰਦਾ
ਸੂਰਤ ਲੱਭਦਾ ਵਿਛੜੇ ਯਾਰ ਦੀ ਏ

ਤਾਰਨ ਵਾਸਤੇ ਲੋਕਾਂ ਪਹਾੜੀਆਂ ਨੂੰ
ਨੂਰ ਰੱਬ ਦਾ ਨਾਨਕ ਨਿਰੰਕਾਰ ਤੁਰਿਆ
ਪਹੁੰਚ ਰਿਆ ਉਹ ਉਚਿਆਂ ਪਰਬਤਾਂ ਤੇ
ਦੁਖੀ ਜੀਵਨ 'ਤੇ ਕਰਨ ਉਪਕਾਰ ਤੁਰਿਆ
ਜਗਤ ਜਲ ਰਿਹਾ ਹਉਮੈਂ ਦੀ ਅੱਗ ਅੰਦਰ
ਕਰਨ ਉਨ੍ਹਾਂ ਨੂੰ ਠੰਢਿਆਂ ਠਾਰ ਤੁਰਿਆ
ਬੁੱਢਣ ਸ਼ਾਹ ਜੋ ਚਿਰਾਂ ਤੋਂ ਤੜਪਦਾ ਸੀ
ਕਰਨ ਉਸ ਨੂੰ ਭਵਜਲੋਂ ਪਾਰ ਆਇਆ
ਆਉਂਦਾ ਡਿੱਠਾ ਫਕੀਰ ਜਾਂ ਗੁਰੂ ਨਾਨਕ
ਜਾ ਕੇ ਚਰਨਾਂ ਤੇ ਸੀਸ ਝੁਕਾ ਦਿੱਤਾ
ਧੂੜੀ ਮਸਤਕ ਤੇ ਲਾ ਕੇ ਸ਼ਾਹ ਬੁੱਢਣ
ਭੇਟ ਸ਼ਰਧਾ ਸਤਿਕਾਰ ਚੜ੍ਹਾ ਦਿੱਤਾ

ਬੁੱਢਣ ਸ਼ਾਹ ਨੇ ਆਖਿਆ ਗੁਰਾਂ ਤਾਈਂ
ਦੇ ਕੇ ਤੋਹਫ਼ਾ ਨਹੀਂ ਤੈਨੂੰ ਰੀਝਾਣ ਜੋਗਾ
ਲੀੜਾ ਕੱਪੜਾ ਲੱਤਾ ਨਹੀਂ ਕੋਲ ਮੇਰੇ
ਨ ਕੋਈ ਕੀਮਤੀ ਭੇਟ ਚੜ੍ਹਾਨ ਜੋਗਾ
ਨਹੀਂ ਛੱਤੀ ਪਦਾਰਥ ਪਕਵਾਨ ਏਥੇ
ਸੁਹਣੇ ਭੋਜਨ ਨਹੀਂ ਤੈਨੂੰ ਛਕਾਣ ਜੋਗਾ
ਮੇਰੇ ਕੋਲ ਤਾਂ ਕੇਵਲ ਪਿਆਰ ਤੇਰਾ
ਜਾਂ ਫਿਰ ਅਦਬ ਨਾਲ ਸੀਸ ਝੁਕਾਨ ਜੋਗਾ
ਕੂਕਰ ਦਰ ਦਾ ਬਣ ਕੇ ਆ ਗਿਆ ਹਾਂ
ਭਾਵੇਂ ਮਾਨ ਤੇ ਭਾਵੇਂ ਅਪਮਾਨ ਕਰ ਲਓ
ਮੇਰੇ ਕੋਲ ਤਾਂ ਦੁੱਧ ਏ ਬੱਕਰੀ ਦਾ
ਇਹ ਤੁੱਛ ਜਿਹੀ ਭੇਟ ਪ੍ਰਵਾਨ ਕਰ ਲਓ

ਗੁਰੂ ਨਾਨਕ ਨੇ ਅੱਗੋਂ ਜੁਆਬ ਦਿੱਤਾ
ਅਜੇ ਕਰ ਨ ਦੁੱਧ ਪਿਆਣ ਦੀ ਗੱਲ
ਸਮਾਂ ਬਹੁਤ ਲੰਮਾ ਅਜੇ ਹੈ ਬਾਕੀ
ਜਦੋਂ ਕਰਾਂਗਾ ਤੈਨੂੰ ਰੀਝਾਨ ਦੀ ਗੱਲ
ਕਰਨੀ ਪੈਣੀ ਏ ਅਜੇ ਉਡੀਕ ਤੈਨੂੰ
ਉਦੋਂ ਕਰਾਂਗਾ ਤੈਨੂੰ ਅਪਨਾਣ ਦੀ ਗੱਲ

ਜਿਵੇਂ ਲਿਖਿਆ ਵਿਧਾਤੇ ਨੇ ਲੇਖ ਤੇਰਾ
ਹੋਣੀ ਸਮੇਂ ਨਾਲ ਗਲ ਲਗਾਣ ਦੀ ਗੱਲ
ਏਸ ਦੁੱਧ ਨੂੰ ਸਾਂਭ ਕੇ ਰੱਖ ਲੈ ਤੂੰ
ਜੇਕਰ ਹੱਥ ਨੇ ਲਾਇਆ ਸਖੱਖ ਸਾਂਈਆਂ
ਛੇਵੇਂ ਜਾਮੇਂ 'ਚ ਆਵਾਂਗੇ ਫੇਰ ਏਥੇ
ਦੁੱਧ ਪੀ ਲਾਂ ਗਾ ਤੈਨੂੰ ਲੱਭ ਸਾਈਂਆ

ਹੱਥ ਜੋੜ ਕੇ ਪੀਰ ਨੇ ਅਰਜ਼ ਕੀਤੀ
ਜ਼ਰਾ ਦਿਲ ਵਿਚ ਕਰੋ ਤਹਿਕੀਕ ਬਾਬਾ
ਬੁੱਢਾ ਠੇਰਾ ਕਮਜ਼ੋਰ ਸਰੀਰ ਮੇਰਾ
ਕਿਵੇਂ ਕਰੇਗਾ ਏਨੀ ਉਡੀਕ ਬਾਬਾ
ਇੰਨੀ ਉਮਰ ਵਿਚ ਅਕਲ ਬੇਅਕਲ ਹੁੰਦੀ
ਕਿਵੇਂ ਰੱਖੂੰ ਤਸਵੀਰ ਉਲੀਕ ਬਾਬਾ
ਨੱਕ, ਕੰਨ ਤੇ ਅੱਖਾਂ ਜਵਾਬ ਦਿੱਤਾ
ਲੈ ਜਾਵੇਗੀ ਮੌਤ ਧਰੀਕ ਬਾਬਾ
ਸੱਚੇ ਪਾਤਸ਼ਾਹ ਆਖਿਆ ਸੁਣ ਸਾਈਂ
ਤੇਰੇ ਜਿਸਮ ਦੀ ਢੇਰੀ ਨਹੀਂ ਢਹਿ ਸਕਦੀ
ਮੇਰੇ ਹੁਕਮ ਤੋਂ ਬਿਨਾਂ ਫ਼ਕੀਰ ਸਾਈਂ
ਤੈਨੂੰ ਮੌਤ ਵੀ ਕੁਝ ਨਹੀਂ ਕਹਿ ਸਕਦੀ

ਸਮਾਂ ਬਦਲਦਾ ਬਦਲਦਾ ਬਦਲ ਗਿਆ
ਛੇਵੇਂ ਜਾਮੇ 'ਚ ਨਾਨਕ ਨਿਰੰਕਾਰ ਆਇਆ
ਕੀਰਤਪੁਰ ਵਿਚ ਕੀਰਤੀ ਹੋਣ ਲੱਗੀ
ਲੋਕਾਂ ਆਖਿਆ ਆਪ ਨਿਰੰਕਾਰ ਆਇਆ
ਨਾਮ ਬਾਣੀ ਨਾਲ ਗੂੰਜ ਪਹਾੜ ਉੱਠੇ
ਨਰ ਨਾਰੀ ਤੇ ਨਵਾਂ ਨਖ਼ਾਰ ਆਇਆ
ਇਹ ਕੋਈ ਜਾਣਦਾ ਨਹੀਂ ਬੁੱਢਣ ਸ਼ਾਹ ਤਾਈਂ
ਭਵ ਸਾਗਰੋਂ ਕਰਨ ਹੈ ਪਾਰ ਆਇਆ
ਛੇਵੇਂ ਪਾਤਸ਼ਾਹ ਭਾਲਦੇ ਚੋਟੀਆਂ ਨੂੰ
ਪਤਾ ਜਾ ਕੀਤਾ ਝੁੱਗੀ ਵੱਖਰੀ ਦਾ
ਵਾਜ ਮਾਰ ਕੇ ਆਖਿਆ ਸ਼ਾਹ ਬੁੱਢਣ
ਸਾਨੂੰ ਦੁੱਧ ਪਿਆ ਤੂੰ ਬਕਰੀ ਦਾ

ਹੋਇਆ ਦੁੱਧ ਪਿਆ ਕੇ ਖ਼ੁਸ਼ ਸਾਈਂ
ਕਹਿੰਦਾ ਹੋ ਗਿਆ ਪੂਰਾ ਇਕਰਾਰ ਤੇਰਾ

ਹਰਿ ਗੋਬਿੰਦ ਤੇ ਨਾਨਕ ਵਿਚ ਫ਼ਰਕ ਕੋਈ ਨਹੀਂ
ਖੁੱਲ੍ਹ ਗਿਆ ਏ ਭੇਦ ਅਸਰਾਰ ਤੇਰਾ
ਲੱਜ ਪਾਲ ਹਮੇਸ਼ਾਂ ਤੂੰ ਲੱਜ ਪਾਲੇਂ
ਲੱਜਪਾਲ ਚਲਿਆ ਅੱਜ ਯਾਰ ਮੇਰਾ
ਕੱਟ ਦਿੱਤੀ ਚੁਰਾਸੀ ਤੂੰ ਸੇਵਕਾਂ ਦੀ
ਏਦੂੰ ਹੋਰ ਕੀ ਹੋਣਾ ਉਪਕਾਰ ਤੇਰਾ
ਬੁੱਢਣ ਸ਼ਾਹ ਫ਼ਕੀਰ ਸਰੀਰ ਛੱਡ ਕੇ
ਮੁਲਕੇ ਅਦਮ ਦੇ ਵੱਲ ਸਿਧਾ ਗਿਆ
ਔਖੀ ਘਾਲਣਾ ਪੀਰ ਦੀ ਹੋਈ ਪੂਰੀ
ਗੁਰੂ ਚਰਨਾਂ 'ਚ "ਚੀਮਾ" ਸਮਾ ਗਿਆ ।

## ਮਲੇਰਕੋਟਲਾ

ਕਾਵਨ ਆਖਿਆ ਸੁਣ ਓਇ ਸਿੰਘ ਲਹਿਣੇ,
ਕਾਹਨੂੰ ਗੋਰਿਆਂ ਤੋਂ ਦੂਰੋਂ ਦੂਰ ਹੁੰਦੈ।
ਜਿਹੜਾ ਨਾਲ ਸਰਕਾਰ ਦੇ ਤੁਰੇ ਰਲ ਕੇ,
ਓਦ੍ਹਾ ਸਭ ਲੇਖਾ ਪੂਰੋ ਪੂਰ ਹੁੰਦੈ।
ਉਹਨੂੰ ਸਭ ਨਿਆਮਤਾਂ ਬਖ਼ਸ਼ਨੇ ਹਾਂ,
ਮੰਦਰ ਮਨ ਓਦ੍ਹਾ ਨੂਰੋ ਨੂਰ ਹੁੰਦੈ।
ਮੱਥਾ ਨਾਲ ਪਹਾੜ ਦੇ ਜੋ ਲਾਵੇ,
ਮਲੀਆ ਮੇਟ ਹੁੰਦੈ, ਚੂਰੋ ਚੂਰ ਹੁੰਦੈ।
ਸਾਰੇ ਜੱਗ ਉੱਤੇ ਸਾਡਾ ਰਾਜ ਚਲੇ,
ਅਸੀਂ ਸਮਝਦੇ ਨਹੀਂ ਅਦਾਵਤਾਂ ਨੂੰ।
ਸਾਡੇ ਅੱਗੇ ਨਹੀਂ ਕੋਈ ਖਲੋ ਸਕਦਾ।
ਕੁਚਲ ਦਿਆਂਗੇ ਸਭ ਬਗ਼ਾਵਤਾਂ ਨੂੰ।

ਲਹਿਣਾ ਸਿੰਘ ਨੇ ਕਾਵਨ ਨੂੰ ਕਿਹਾ ਅੱਗੋਂ,
ਏਹ ਠੀਕ ਹੈ ਮਰਨਾ ਸੁਖੱਲੜਾ ਨਹੀਂ।
ਸਾਡੇ ਪਿੱਛੇ ਪਲੋਤੀ ਹੈ ਕੌਮ ਸਾਰੀ,
ਆਇਆ ਮਰਨ ਮੈਂ ਕੱਲਾ ਦੁਕੱਲੜਾ ਨਹੀਂ।
ਸਾਨੂੰ ਮੌਤ ਤੋਂ ਜ਼ਰਾ ਨਹੀਂ ਭੈ ਆਉਂਦਾ,
ਮਰਨਾ ਦੇਸ ਲਈ ਰਾਹ ਕੁਵੱਲੜਾ ਨਹੀਂ।
ਜਿੰਨਾ ਚਿਰ ਸ਼ਹੀਦਾਂ ਨਾ ਖ਼ੂਨ ਦਿੱਤਾ,
ਸਾਫ਼ ਹੋਣਾ ਆਜ਼ਾਦੀ ਦਾ ਪਲੜਾ ਨਹੀਂ।
ਤੇਰੀ ਤੋਪ, ਤੋਪਾ, ਤੋਪਾ, ਕਰ ਦੇਵੇ,
ਸਾਡਾ ਤਾਪ ਆਜ਼ਾਦੀ ਦਾ ਨਹੀਂ ਲਹਿਣਾ।

ਮੇਰਾ ਨਾਮ ਲਹਿਣਾ, ਲਹਿਣਾ ਕੌਮ ਲੈਹਣਾ,
ਬਿਨਾਂ ਸੀਸ ਦਿੱਤੇ, ਲਹਿਣਾ ਨਹੀਂ ਲਹਿਣਾ।

ਤੋੜਨ ਵਾਸਤੇ ਸੰਗਲ ਗੁਲਾਮੀਆਂ ਦੇ,
ਸਿੰਘ ਸੂਰਮੇ ਵਿਚ ਮੈਦਾਨ ਨਿਕਲੇ।
ਕਫ਼ੱਨ ਬੰਨ੍ਹ ਕੇ ਸਿਰ ਤੇ ਮੌਤ ਵਾਲੇ,
ਕਾਇਮ ਕਰਨ ਲਈ ਆਨ ਤੇ ਸ਼ਾਨ ਨਿਕਲੇ।
ਪੀਣ ਲਈ ਸ਼ਹਾਦਤ ਦੇ ਜਾਮ ਭਰ ਭਰ,
ਗਾਨੇ ਬੰਨ੍ਹ ਹੱਥੀਂ ਸ਼ਰੇਆਮ ਨਿਕਲੇ।
ਢੱਠੇ ਹੋਏ ਅਜ਼ਾਦੀ ਦੇ ਮਹਿਲ ਤਾਈਂ,
ਵਿਚ ਕੋਟਲੇ ਅਸੀਂ ਥਣਾਣ ਨਿਕਲੇ।
ਲਹੂ ਮਿੱਝ ਦਾ ਗਾਰਾ ਤਿਆਰ ਕਰਕੇ,
ਇਸ ਮਹਿਲ ਦੀ ਨੀਂਹ ਵਿਚ ਪਾਣ ਨਿਕਲੇ।
ਚਮਕਣ ਲੱਗੇ ਸਤਾਰਿਆਂ ਵਾਂਗ ਤਾਰੇ,
ਕਿਸਮਤ ਕੌਮ ਦੀ ਤਾਰੇ ਚਮਕਾਣ ਨਿਕਲੇ।

ਤੋਪਾਂ ਅੱਗੇ ਖਲੋ ਗਏ ਮੂੰਹ ਕਰਕੇ,
ਹੈਣ ਹੌਸਲੇ ਕਿੰਨ੍ਹੇ ਬੁਲੰਦ ਵੇਖੋ।
ਡਰ ਡ਼ੁੱਕਰ ਨਹੀਂ ਸਿੰਘਾਂ ਨੂੰ ਡੱਕ ਸਕਿਆ,
ਚੀਨੀ ਵਾਲੇ ਦੇ ਸੋਹਣੇ ਫ਼ਰਜ਼ੰਦ ਵੇਖੋ।
ਵਾਹੀ ਵਾਹੀ ਏਹ ਤੋਪਾਂ ਦੇ ਹੋਏ ਸਾਹਵੇਂ,
ਖਿੜੇ ਖ਼ੁਸ਼ੀ ਵਿਚ ਇਨ੍ਹਾਂ ਦੇ ਦੰਦ ਵੇਖੋ।
ਭੂਥਾ ਭੂੰਥਾ ਸਨ ਤੋਪ ਨੇ ਭੂੰਥ ਦਿੱਤੇ,
ਉੱਡੇ ਕਿਸ ਤਰ੍ਹਾਂ ਨੇ ਬੰਦ ਬੰਦ ਵੇਖੋ।
ਭੜਕੇ ਹੋਏ ਅਜ਼ਾਦੀ ਦੇ ਕੁੰਡ ਅੰਦਰ,
ਮਾਸ, ਮਿੱਝ, ਨਾੜਾਂ ਸਭ ਕੁਝ ਸੜ ਰਿਹਾ ਏ।
ਜਿਉਂ ਜਿਉਂ ਖ਼ੂਨ ਸ਼ਹੀਦਾਂ ਦਾ ਡੁੱਲ੍ਹਦਾ ਏ,
ਰੰਗ ਆਸ਼ਕਾਂ ਨੂੰ ਤਿਉਂ ਤਿਉਂ ਚੜ੍ਹ ਰਿਹਾ ਏ।

ਸੱਤ ਸੱਤ ਦੀ ਸਤਰ ਬਣਾਈ ਸੱਤਾਂ,
ਸੱਤ ਸੱਤ ਸ਼ਹੀਦੀਆਂ ਪਾਣ ਲੱਗੇ।
ਸੱਤ ਸੱਤ ਦਾ ਸੱਤੇ ਹੀ ਜਾਪ ਕਰਦੇ,
ਝੂੰਭਰ ਮੌਤ ਅੱਗੇ ਸੱਤੇ ਪਾਣ ਲੱਗੇ।
ਥੁੱਕੀ ਹੋਈ ਅਜ਼ਾਦੀ ਦੀ ਸ਼ਮ੍ਹਾ ਉੱਤੇ,
ਤੇਲ ਖ਼ੂਨ ਦਾ ਪਾ ਮਚਾਣ ਲੱਗੇ।

ਰਸਮ ਪਰਦਿਆਂ ਦੀ ਸਿੰਘਾਂ ਚੁੱਕ ਦਿੱਤੀ,
ਨੰਗੇ ਮੂੰਹ ਨੇ ਮੌਤ ਪ੍ਰਨਾਣ ਲੱਗੇ।
ਚੜ੍ਹਦਾ ਚਾਅ ਹੈ ਸੱਚਿਆਂ ਆਸ਼ਕਾਂ ਨੂੰ,
ਸੜਦੇ ਸ਼ਮ੍ਹਾ ਤੇ ਵੇਖ ਪ੍ਰਵਾਨਿਆਂ ਨੂੰ।
ਰੌਣਕ ਵੇਖਦੇ ਜਦ ਮੈਖਾਨਿਆਂ ਦੀ,
ਚੜ੍ਹਦੀ ਮਸਤੀ ਹੈ ਹੋਰ ਮਸਤਾਨਿਆਂ ਨੂੰ।

ਕਾਵਣ ਕਿਹਾ ਵਰਿਆਮ, ਵਰਿਆਮ ਸਿੰਘਾ,
ਅਜੇ ਹੋਇਆ ਨਹੀਂ ਵਰ ਪ੍ਰਨਾਣ ਜੋਗਾ।
ਤੇਰਾ ਕੱਦ ਸਮੁੰਦਰ ਜਿਹਾ ਲੱਗਦਾ ਏ,
ਤੂੰ ਨਹੀਂ ਤੋਪ ਦੀ ਰੇਂਜ ਵਿਚ ਆਣ ਜੋਗਾ।
ਢੇਮਾਂ ਜੋੜ ਕੇ ਬੜ੍ਹੀ ਬਣਾ ਕਹਿੰਦਾ,
ਹੁਣ ਮੈਂ ਹੋ ਗਿਆ ਇਸ਼ਕ ਕਮਾਣ ਜੋਗਾ।
ਹੁਣ ਤਾਂ ਹਾਣ ਪ੍ਰਵਾਨ ਦੀ ਗੱਲ ਮੁੱਕੀ,
ਮੈਂ ਹੁਣ ਹੋ ਗਿਆ ਮੌਤ ਵਿਆਹੁਣ ਜੋਗਾ।
ਗੋਲਾ ਤੋਪ ਦਾ ਆ ਕੇ ਠਾਹ ਵੱਜਾ,
ਲਿਖਿਆ ਗਿਆ ਸ਼ਹੀਦਾਂ 'ਚ ਨਾਮ ਸਿੰਘਾ।
ਤੇਰੀ ਦਾਸਤਾਂ ਸਦਾ ਮਸ਼ਹੂਰ ਰਹਿਸੀ,
ਅਮਰ ਹੋ ਗਿਐਂ ਅੱਜ ਵਰਿਆਮ ਸਿੰਘਾ।

ਕਾਵਨ ਬਿਸ਼ਨ ਨੂੰ ਵੇਖ ਕੇ ਕਹਿਣ ਲੱਗਾ,
ਏਨੂੰ ਛੱਡ ਦਿਓ ਏਹ ਮਸਕੀਨ ਬੱਚਾ।
ਏਨੂੰ ਪਤਾ ਕੀ ਅਜੇ ਸ਼ਹਾਦਤਾਂ ਦਾ,
ਮੈਨੂੰ ਜਾਪਦੈ ਬੜਾ ਗ਼ਮਗੀਨ ਬੱਚਾ।
ਬਿਸ਼ਨ ਸਿੰਘ ਨੇ ਅੱਗੋਂ ਜਵਾਬ ਦਿੱਤਾ,
ਕਾਵਨ ਕੌਮ ਦਾ ਮੈਂ ਅਜ਼ੀਮ ਬੱਚਾ।
ਚੀਨੀ ਵਾਲੜਾ ਗੁਰੂ ਹੈ ਪਿਤਾ ਮੇਰਾ,
ਮੈਨੂੰ ਸਮਝਨੈਂ ਕਿਵੇਂ ਯਤੀਮ ਬੱਚਾ?
ਦਾੜ੍ਹੀ ਫੜ ਕੇ ਕਾਵਨ ਦੇ ਵਾਲ ਸਾਰੇ,
ਸਾਰੇ ਹਵਾ ਦੇ ਵਿਚ ਬਖੇਰ ਦਿੱਤੇ।
ਭਾਵੇਂ ਆਪਣੇ ਹੱਥ ਕਟਵਾਏ ਉਸ ਨੇ,
ਹੰਝੂ ਕਾਵਨ ਦੀਆਂ ਅੱਖਾਂ 'ਚੋਂ ਕੇਰ ਦਿੱਤੇ।

ਖੇਤੀ ਧਰਮ ਦੀ ਕਦੋਂ ਦੀ ਸੁੱਕਦੀ ਸੀ,
ਪਾ ਕੇ ਖ਼ੂਨ ਤੇ ਇਹਨੂੰ ਪਿਆਲ ਦਿੱਤੇ।

ਹੱਡ ਚੰਮ ਤੇ ਲਹੂ ਦੀ ਖਾਦ ਪਾ ਕੇ,
ਅਸਾਂ ਕੌਮ ਨੂੰ ਇਹਨੂੰ ਸੰਭਾਲ ਦਿਤੈ।
ਚੀਨੀ ਵਾਲੇ ਦੇ ਲਾਡਲੇ ਪੁੱਤਰਾਂ ਨੇ,
ਸੀਸ ਵਾਰ ਕੇ ਕਰ ਕਮਾਲ ਦਿੱਤੈ।
ਪਹੁੰਚਣ ਵਾਸਤੇ ਮੰਜ਼ਲ-ਮਕਸੂਦ ਉੱਤੇ,
ਆਉਂਦੀ ਨਸਲ ਨੂੰ ਰਾਹ ਵਿਖਾਲ ਦਿੱਤੈ।
''ਚੀਮਾ'' ਕੌਮ ਤੇ ਫੇਰ ਨਖਾਰ ਆਉਂਦਾ,
ਮੂੰਹ ਵੇਖਣਾ ਪੈਂਦਾ ਬਰਬਾਦੀਆਂ ਦਾ।
ਸਾਰਾ ਵਾਰ ਕੇ ਬਾਗ ਪ੍ਰਵਾਰ ਆਪਣਾ,
ਸਮਾਂ ਆਉਂਦਾ ਏ ਫੇਰ ਅਜ਼ਾਦੀਆਂ ਦਾ।

## ਮਲੇਰਕੋਟਲਾ
## ਸ: ਹੀਰਾ ਸਿੰਘ ਤੇ ਸਮੁੰਦ ਖ਼ਾਂ

ਗੁਰਮੁਖ ਸਿੰਘ ਫਰਵਾਹੀ ਦਾ,<br>
ਆਇਆ ਹਾਲਾ ਤਾਰਨ ।<br>
ਰਾਹ ਦੇ ਵਿਚ ਕਰੂੰਜੜਾ,<br>
ਲੱਗਾ ਕਹਿਰ ਗੁਜ਼ਾਰਨ ।<br>
ਭਾਰ ਬੈਲ ਤੇ ਰੱਖ ਕੇ,<br>
ਉੱਤੋਂ ਸੋਟੇ ਮਾਰਨ ।<br>
ਪਾਪੀ ਪਾਪ ਕਮਾਣ ਤੋਂ,<br>
ਨ ਜ਼ਰਾ ਵੀ ਹਾਰਨ ।<br>
ਗੁਰਮੁਖ ਸਿੰਘ ਨੇ ਆਖਿਆ,<br>
ਪਾਪੀ ਮੁਸ਼ਟੰਡੇ ।<br>
ਚੜ੍ਹ ਕੇ ਉੱਤੇ ਬੈਲ ਦੇ,<br>
ਕਿਉਂ ਮਾਰੇਂ ਡੰਡੇ ।

ਤਰਸ ਕਰੋ ਕੁਝ ਏਸ ਤੇ,<br>
ਏ ਬੇ-ਜ਼ਬਾਨਾ ।<br>
ਪਸ਼ੂਆਂ ਨੂੰ ਹੈ ਮਾਰਨਾ,<br>
ਏ ਕੰਮ ਹੈਵਾਨਾ ।<br>
ਹੋਸ਼ ਕਰੋ ਕੁਝ ਮੂਰਖੋ,<br>
ਕੰਮ ਕਰੋ ਇਨਸਾਨਾ ।<br>
ਜੀਅ ਜੰਤ ਸਭ ਰੱਬ ਦੇ,<br>
ਨਹੀਂ ਕੋਈ ਬੇਗਾਨਾ ।<br>
ਦਰਦਵੰਦ ਦਰਵੇਸ਼ ਹੈ,<br>
ਬੇਦਰਦ ਕਸਾਈ ।

ਜੋ ਮਾਰੇ ਬੇ-ਜ਼ਬਾਨ ਨੂੰ,
ਓਦ੍ਹੀ ਕੀ ਦਾਨਾਈ ?

ਥਾਨੇ ਜਾ ਕੇ ਜ਼ਾਲਮਾਂ,
ਇਉਂ ਕਹਿਰ ਕਮਾਇਆ ।
ਬਿਨਾਂ ਕਸੂਰੋਂ ਮਾਰਿਆ,
ਗਾਂਈ ਦਾ ਜਾਇਆ ।
ਗੁਰਮੁਖ ਸਿੰਘ ਦੇ ਸਾਮ੍ਹਣੇ,
ਉਹਨੂੰ ਤੜਪਾਇਆ ।
ਜ਼ੋਰਾਵਰਾਂ ਨੇ ਜ਼ੋਰ ਸੀ,
ਜ਼ੋਰੀ ਅਜ਼ਮਾਇਆ ।
ਗੁਰਮੁਖ ਸਿੰਘ ਸਰਦਾਰ ਨੇ,
ਘੁੱਟ ਸਬਰ ਦਾ ਭਰਿਆ ।
ਉਹ ਅੱਖੋਂ ਹੰਝੂ ਕੇਰਦਾ,
ਭੈਣੀ ਨੂੰ ਤੁਰਿਆ ।

ਪੁੱਜਾ ਭੈਣੀ ਸਾਹਿਬ ਵਿਚ,
ਹੋ ਪਾਣੀ ਪਾਣੀ ।
ਦੱਸੀ ਆ ਕੇ ਗੁਰਾਂ ਨੂੰ,
ਉਸ ਦਰਦ ਕਹਾਣੀ ।
ਤੜਪੀ ਕਿਵੇਂ ਬਲਦ ਦੀ,
ਉਹ ਰੂਹ ਭਿਆਣੀ ।
ਝੂਠ ਨ ਚੀਨੀ ਵਾਲਿਆ,
ਏਨੂ ਸੱਚੀ ਜਾਣੀ ।
ਦੁੱਖ ਭਿਆਨਕ ਹੋਰ ਨੇ,
ਹੁਣ ਅਸਾਂ ਨਹੀਂ ਜਰਨਾ ।
ਅੱਜ ਫ਼ੈਸਲਾ ਕਰਾਂਗੇ,
ਜੀਣਾ ਕਿ ਮਰਨਾ ।

ਚੀਨੀ ਵਾਲੇ ਆਖਿਆ,
ਕੁਝ ਜ਼ਰਾ ਕੁ ਜਰ ਲਓ ।
ਘੁੱਟ ਸਬਰ ਦਾ ਸੋਹਣਿਓ,
ਥੋੜ੍ਹਾ ਜਿਹਾ ਭਰ ਲਓ ।

ਖੁੰਢੇ ਹੋਏ ਹਥਿਆਰ ਨੇ,
ਜ਼ਰਾ ਤਿੱਖੇ ਕਰ ਲਹਿ ।
ਖੇਤੀ ਅਜੇ ਅਣਜਾਣ ਏ,
ਇਨ੍ਹੂੰ ਵੱਡੀ ਕਰ ਲਓ ।
ਮੈਂ ਚਾਹੁਨਾਂ ਗੁੰਚੇ ਚਮਨ ਦੇ,
ਕੁਝ ਹੋਰ ਏ ਖਿੜਦੇ ।
ਤਕੜੇ ਹੋ ਕੇ ਲਾਲ ਏ,
ਗੋਰੇ ਨਾਲ ਲੜਦੇ ।

ਹੀਰਾ ਸਿੰਘ ਨੇ ਆਖਿਆ,
ਮਰਦਾ ਮਰਦਾਨਾ ।
ਮੌਤ ਦਾ ਹੱਥੀਂ ਆਪਣੀ,
ਅਸਾਂ ਬੱਧਾ ਗਾਨਾ ।
ਜਾਮ ਸ਼ਹਾਦਤ ਪੀਣ ਦਾ,
ਮਿੱਥ ਲਿਆ ਨਿਸ਼ਾਨਾ ।
ਮਿਲਿਆ ਨਾਵੇਂ ਗੁਰੂ ਦਾ,
ਸਾਨੂੰ ਪ੍ਰਵਾਨਾ ।
ਮਰਾਂਗੇ ਜਾਂ ਮਾਰਾਂਗੇ,
ਅਸਾਂ ਭਰ ਲਈ ਸਾਖੀ ।
ਖ਼ੂਨ ਡੋਲ੍ਹ ਕੇ ਧਰਮ ਦੀ,
ਅਸਾਂ ਕਰਨੀ ਰਾਖੀ ।

ਚੀਨੀ ਵਾਲੇ ਆਖਿਆ,
ਮੈਂ ਕੀਕਣ ਰੋੜਾਂ ?
ਲੱਗੀ ਦੇਸ਼ ਪਿਆਰ ਦੀ,
ਲਿਵ ਕਿਵੇਂ ਤੋੜਾਂ ।
ਮੁੱਲ ਤੇਰਾ ਹੈ ਹੀਰਿਆ,
ਕੋਈ ਲੱਖ ਕਰੋੜਾਂ ।
ਨਾਵੇਂ ਗੁਰਾਂ ਦੀ ਆਗਿਆ,
ਮੈਂ ਕਿਵੇਂ ਮੋੜਾਂ ।
ਤੁਰ ਪਏ ਭੈਣੀ ਸਾਹਿਬ ਤੋਂ,
ਸਤਿਗੁਰੂ ਦੇ ਜਾਏ ।
ਰੱਖੋਂ ਪਿੰਡ ਵਿਚ ਪਹੁੰਚ ਕੇ,
ਖੰਡੇ ਖੜਕਾਏ ।

ਦਿੱਤੇ ਨ ਹਥਿਆਰ,
ਰਤਨ ਸਿੰਘ ਅੱਗੋਂ ਅੜਿਆ ।
ਮੁਕਰ ਗਿਆ ਇਕਰਾਰ ਤੋਂ,
ਸਗੋਂ ਅੱਗੋਂ ਲੜਿਆ ।
ਸਿੰਘਾਂ ਉਸ ਨੂੰ ਜ਼ੋਰ ਨਾਲ,
ਗਿੱਚੀ ਤੋਂ ਫੜਿਆ ।
ਮਾਈ ਇੰਦ ਕੌਰ ਨੇ,
ਉਹਨੂੰ ਟੱਕਵਾ ਜੜਿਆ ।
ਰੌਲਾ ਪੈ ਗਿਆ ਪਿੰਡ ਵਿਚ,
ਹੋਈ ਫੜ ਲਓ, ਫੜ ਲਓ ।

ਸਿੰਘਾਂ ਅੱਗੋਂ ਵੰਗਾਰਿਆ,
ਆਓ ਦੁਸ਼ਟੋ ਲੜ ਲਓ ।
ਛੱਡ ਜੈਕਾਰੇ ਚੱਲ ਪਏ,
ਉਹ ਗੁਰੂ ਦੁਲਾਰੇ ।
ਪਹੁੰਚੇ ਜਾ ਕੇ ਕੋਟਲੇ,
ਮਾਰਨ ਭੁੰਕਾਰੇ ।
ਉਹ ਜਾ ਪਏ ਉੱਤੇ ਜ਼ਾਲਮਾਂ,
ਹੋ ਬੇ-ਮੁਹਾਰੇ ।
ਡਰ ਗਏ ਪਾਜੀ ਵੇਖ ਕੇ,
ਉਹ ਹੱਥ ਕਰਾਰੇ ।
ਸੱਚ ਝੂਠ ਹੈ ਤੇਗ ਦੇ,
ਹੁਣ ਅੱਗੇ ਨਿੱਤਰੂ ।
ਜਿਗਰੇ ਵਾਲਾ ਸੂਰਮਾ,
ਹੁਣ ਰਣ ਵਿਚ ਉੱਤਰੂ ।

ਆਹਮੋਂ ਸਵ੍ਹੇਂ ਸੂਰਮੇ,
ਆਪੋ ਵਿਚ ਜੁੱਟੇ ।
ਕਈ ਕਸਾਈ ਸੂਰਿਆਂ,
ਡਾਂਗਾਂ ਨਾਲ ਕੁੱਟੇ ।
ਫੜ ਫੜ ਕਈ ਕਸੂਰਵਾਰ,
ਧਰਤੀ ਤੇ ਸੁੱਟੇ ।
ਸਿਰ ਵੱਢੇ ਏਦਾਂ ਖਿੱਲਰੇ,
ਜਿਉਂ ਹਦਵਾਣੇ ਟੁੱਟੇ ।

ਭਾਰਤ ਮਾਂ ਨੂੰ ਖ਼ੂਨ ਦੀ,
ਇਉਂ ਮਹਿੰਦੀ ਸੱਜੀ ।
ਜਿਵੇਂ ਕਿਸੇ ਮੁਟਿਆਰ ਦੇ,
ਹੱਥ ਮਹਿੰਦੀ ਲੱਗੀ ।

ਰਣ ਵਿਚ ਤੇਗਾਂ ਇਸ ਤਰ੍ਹਾਂ,
ਤੇਗਾਂ ਤੇ ਖੜਕਣ ।
ਜਿਵੇਂ ਉੱਚੇ ਬੱਦਲਾਂ ਵਿਚ,
ਨੇ ਬਿਜਲੀਆਂ ਕੜਕਨ ।
ਧਾ ਧਾ ਗੁੱਸਾ ਯੋਧਿਆਂ,
ਦੇ ਸੀਨੇ ਧੜਕਨ ।
ਕਿਉਂ ਆਤਸ਼ਫ਼ਸ਼ਾਂ ਪਹਾੜ ਵਿਚ,
ਨੇ ਭਾਂਬੜ ਭੜਕਨ ।
ਮਕਸਦ ਪੂਰਾ ਕਰ ਕੇ,
ਸਿੰਘ ਸ਼ਹਿਰੋਂ ਧਾਏ ।
ਰੋੜ ਪਿੰਡ ਦੇ ਕੋਲ ਆ,
ਉਨ੍ਹਾਂ ਡੇਰੇ ਲਾਏ ।

ਥਾਣੇਦਾਰ ਸਮੁੰਦ ਖਾਂ,
ਮਾਰੇ ਲਲਕਾਰੇ ।
ਆਇਆ ਪਿੰਡੋਂ ਚੜ੍ਹ ਕੇ,
ਵਿਚ ਬੜੇ ਹੰਕਾਰੇ ।
ਹੋਏ ਆਮ੍ਹੋ ਸਾਮ੍ਹਣੇ,
ਯੋਧੇ ਬਲਕਾਰੇ ।
ਹੀਰਾ ਸਿੰਘ ਨੂੰ ਥਾਣੇਦਾਰ,
ਸੀ ਆਣ ਵੰਗਾਰੇ ।
ਜੋ ਅਣਖ ਤੇਰੇ ਵਿਚ ਖ਼ਾਲਸਾ,
ਐਵੇਂ ਨ ਰੋੜੀਂ ।
ਮੈਂ ਆਇਆ ਦੂਰੋਂ ਚੱਲ ਕੇ,
ਅੱਗੋ ਨ ਦੌੜੀਂ ।

ਕਿਹਾ ਸਮੁੰਦ ਨੇ ਹੀਰਿਆ,
ਰੱਤ ਤੇਰੀ ਪੀਣੀ ।
ਤੇਰੀ ਦੇਹ ਵਜੂਦ ਏ,
ਹੈ ਦੂਣੀ ਤੀਣੀ ।

ਉਹ ਹੱਲਾ ਕਰ ਕੇ ਪੈ ਗਿਆ,
ਜਿਉਂ ਪੈਂਦੀ ਸ਼ੀਹਣੀ ।
ਕਰ ਕੇ ਵਾਰ ਸਮੁੰਦ ਖ਼ਾਂ,
ਓਦ੍ਹੀ ਵੱਢੀ ਵੀਣੀ ।
ਹੱਥ ਹੀਰੇ ਦਾ ਡਿੱਗ ਪਿਆ,
ਉਹ ਨਾ ਘਬਰਾਇਆ ।
ਆਪਣਾ ਆਪ ਸੰਭਾਲ ਕੇ,
ਉਹ ਸਾਹਵੇਂ ਆਇਆ ।

ਹੀਰਾ ਸਿੰਘ ਨੇ ਆਖਿਆ,
ਸੁਣ ਖ਼ਾਨ ਸਮੁੰਦੇ ।
ਮੌਤ ਨੂੰ ਸਾਹਵੇਂ ਵੇਖ ਕੇ,
ਅਸਾਂ ਨੈਣ ਨਹੀਂ ਮੁੰਦੇ ।
ਦੁਸ਼ਮਣ ਤਕੜਾ ਵੇਖ ਕੇ,
ਅਸੀਂ ਖ਼ੁਸ਼ ਹਾਂ ਹੁੰਦੇ ।
ਅਸਾਂ ਮੌਤ ਵਿਆਹੁਣ ਵਾਸਤੇ,
ਹਨ ਸੇਹਰੇ ਗੁੰਦੇ ।
ਮਰਦਾਂ ਵਾਂਗੂ ਮਰਨ ਦੀ,
ਕਰ ਲੈ ਤਿਆਰੀ ।
ਵਾਰ ਤੇਰੇ 'ਤੇ ਕਰਨ ਦੀ,
ਹੁਣ ਮੇਰੀ ਵਾਰੀ ।

ਹੀਰਾ ਸਿੰਘ ਸਰਦਾਰ ਨੇ,
ਝੱਟ ਤੇਗ਼ ਉਲਾਰੀ ।
ਖ਼ਾਨ ਸਮੁੰਦ ਦੀ ਧੌਣ 'ਤੇ,
ਉਸ ਖਿੱਚ ਕੇ ਮਾਰੀ ।
ਧੌਣ ਓਸ ਦੇ ਧੜ ਤੋਂ,
ਹੋ ਗਈ ਨਿਆਰੀ ।
ਵਾਹ ਵਾਰ ਤੇਰੇ ਵਾਰ ਤੋਂ,
ਜਾਵਾਂ ਬਲਿਹਾਰੀ ।
ਘੋੜੇ ਉੱਤੋਂ ਡਿੱਗ ਪਿਆ,
ਉਹ ਜ਼ਾਲਮ ਗ਼ਾਜ਼ੀ ।
ਹੀਰਾ ਸਿੰਘ ਨੇ "ਚੋਮਿਆ",
ਸੀ ਜਿੱਤੀ ਬਾਜ਼ੀ ।

## ਜਾਨੀ ਸ਼ਾਹ ਫ਼ਕੀਰ

ਜਾਣੀ ਜਾਣ ਦੀ ਜਾਣ ਪਛਾਣ ਖ਼ਾਤਰ,
ਜਾਨੀ ਕਰੇ ਦੁਆ ਪ੍ਰਭਾਤ ਵੇਲੇ ।
ਹਾਜਤ ਪਾਣੀ ਵੁਜ਼ੂ ਤੋਂ ਹੋ ਵੇਹਲਾ,
ਕਰੇ ਹਮਦੋ ਸਨਾ ਪ੍ਰਭਾਤ ਵੇਲੇ ।
ਦੁਨੀਆ ਦਾਰੀ ਦੇ ਦੁੱਖ ਨਵਾਰਨੇ ਨੂੰ,
ਮੰਗੇ ਉਠ ਸ਼ਫ਼ਾ ਪ੍ਰਭਾਤ ਵੇਲੇ ।
ਲੰਮੇ ਸਮੇਂ ਦੀ ਲੰਮੀ ਉਡੀਕ ਪਿੱਛੋਂ,
ਆਈ ਰੱਬੀ ਸਦਾ ਪ੍ਰਭਾਤ ਵੇਲੇ ।
ਹੋਈ ਰੱਬੀ ਬਸ਼ਾਰਤ ਖ਼ੁਦਾ ਵਲੋਂ,
ਜੇਕਰ ਸਮਝਣਾ ਚਾਹਨੈਂ ਅਸਰਾਰ ਮੇਰਾ ।
ਗੁਰੂ ਹਰਿ ਗੋਬਿੰਦ ਪੰਜਾਬ ਰਹਿੰਦੇ,
ਹੋਓ ਓਸ 'ਚੋਂ ਤੈਨੂੰ ਦੀਦਾਰ ਮੇਰਾ ।

ਜਾਨੀ ਮਨ ਦਾ ਭਰਮ ਮਿਟਾਉਣ ਖ਼ਾਤਰ,
ਕਰਨ ਵਾਸਤੇ ਹਾਸਲ ਸਫ਼ਾਤ ਤੁਰਿਐ ।
ਤੁਰ ਕੇ ਕਾਬਲੋਂ ਪਹੁੰਚਾ ਪੰਜਾਬ ਅੰਦਰ,
ਛੇਵੇਂ ਗੁਰੂ ਤੋਂ ਪਾਉਣ ਨਜਾਤ ਤੁਰਿਐ ।
ਤਲਬਗਾਰ ਨੂੰ ਤਲਬ ਦੀਦਾਰ ਦੀ ਸੀ,
ਲੈਣ ਨਾਮ ਦੀ ਉਹ ਖ਼ੈਰਾਤ ਤੁਰਿਐ ।
ਜਿਸ ਨੂੰ ਸ਼ਾਹ ਸਿਕੰਦਰ ਨਹੀਂ ਲੱਭ ਸਕਿਆ,
ਪੀਣ ਲਈ ਉਹ ਆਬੇ ਹਯਾਤ ਤੁਰਿਐ ।
ਵਾਟਾਂ ਲੰਮੀਆਂ ਕੱਟੀਆਂ ਝੱਟ ਉਹਨੇ,
ਅੰਮ੍ਰਿਤਸਰ ਪਹੁੰਚਾ, ਸਿਫ਼ਤੀ ਘਰ ਅੰਦਰ ।

ਮੰਦਰ ਹਰੀ ਦਾ ਵੇਖ ਚਕ੍ਰਿਤ ਹੋਇਆ,
ਸਰ ਝੁਕਾ ਦਿੱਤਾ ਰਾਮਸਰ ਅੰਦਰ ।

ਏਥੇ ਪਹੁੰਚ ਕੇ ਉਸ ਨੂੰ ਖ਼ਬਰ ਹੋਈ,
ਦੂਰ ਗਏ ਨੇ ਸੋਢੀ ਸੁਲਤਾਨ ਕਿਧਰੇ ।
ਹਮਰਾਜ਼ ਕੋਈ ਨਹੀਂ, ਜੇੜ੍ਹਾ ਦੱਸ ਪਾਵੇ,
ਕੇੜ੍ਹਾ ਭੇਦ ਦੱਸੇ ਜੀਆ ਪ੍ਰਾਨ ਕਿਧਰੇ ।
ਕਿਨੂੰ ਪੁੱਛਾਂ ਤੇ ਕੌਣ ਇਤਲਾਹ ਦੇਵੇ,
ਲੁਕ ਗਏ ਨੇ ਏਸੇ ਦੁਰਾਨ ਕਿਧਰੇ ।
ਬਿਹਬਲ ਹੋ ਇਕ ਸਿੱਖ ਨੂੰ ਪੁੱਛਦਾ ਏ,
ਨਜ਼ਰ ਆਉਂਦੇ ਨਹੀਂ ਮੇਰੇ ਭਗਵਾਨ ਕਿਧਰੇ ।
ਆਜਜ਼ ਹੋ ਕੇ ਆਜਜ਼ੀ ਨਾਲ ਕਹਿੰਦਾ,
ਮੇਰਾ ਆਜਜ਼ ਦਾ ਪੂਰਾ ਸਵਾਲ ਕਰ ਦੇ ।
ਦੱਸ ਪਾ ਕੇ ਮੈਨੂੰ ਅਨਭੋਲ ਤਾਈਂ,
ਮੈਨੂੰ ਖੁਸ਼ ਤੇ ਨਾਲੇ ਨਿਹਾਲ ਕਰ ਦੇ ।

ਜਾਣੀ ਜਾਣ ਨੂੰ ਕਿਸੇ ਨੇ ਦੱਸ ਦਿੱਤਾ,
ਜਿਹਨੂੰ ਜੀਅ ਰਿਹੈਂ ਮਿਲਣ ਦੀ ਆਸ ਉੱਤੇ ।
ਉਹ ਘੈਰਤ ਦੀਵਾਨਾਂ ਨੂੰ ਸੋਧਨੇ ਲਈ,
ਡੇਰਾ ਲਾ ਕੇ ਬੈਠਾ ਬਿਆਸ ਉੱਤੇ ।
ਉਹਦਾ ਦਰਸ ਕੁਝ ਜੱਗ ਤੋਂ ਵੱਧਰਾ ਏ,
ਸਿਰ ਤੇ ਸੋਭਦੀ ਏ ਕਲਗੀ ਖ਼ਾਸ ਉੱਤੇ ।
ਮੀਰੀ ਪੀਰੀ ਦੀਆਂ ਗਲ੍ਹ ਵਿਚ ਦੋ ਤੇਗਾਂ,
ਸੁੰਦਰ ਚੇਹਰੇ ਤੇ ਹੱਬ ਦਾ ਵਾਸ ਉੱਤੇ ।
ਜਾਨੀ ਮੰਜ਼ਿਲ ਮੁਕਾ ਲਈ ਬਹੁਤ ਛੇਤੀ,
ਪਹੁੰਚਾ ਘੈਰਤ ਦੀਵਾਨਾਂ ਦੀ ਜੂਹ ਅੰਦਰ ।
ਦੂਰੋਂ ਸੁੰਦਰ ਸਰੂਪ ਦੀ ਝਲਕ ਦਿੱਸੀ,
ਪਈ ਉਸ ਦੇ ਕਾਲਜੇ ਧੂਹ ਅੰਦਰ ।

ਜਾਨੀ ਵੇਖ ਕੇ ਦੂਰੋਂ ਮਹਿਬੂਬ ਆਪਣਾ,
ਅੱਖਾਂ ਵਾਂਗ ਚਕੋਰ ਜਮਾ ਬੈਠਾ ।
ਜਿੱਧਰ ਚਾਨਣੀ ਚੰਨ ਖਿਲਾਰਦਾ ਸੀ,
ਓਧਰ ਓਧਰ ਹੀ ਧੌਣ ਘੁਮਾ ਬੈਠਾ ।

ਛੇਵੇਂ ਪਾਤਸ਼ਾਹ ਸਿੱਖਾਂ ਨੂੰ ਪੁੱਛਦੇ ਨੇ,
ਉਹ ਕੌਣ ਏ ਜੋ ਤਾੜੀ ਲਾ ਬੈਠਾ ।
ਪੁੱਛੋ ਕੌਣ ਤੇ ਕਿੱਥੋਂ ਇਹ ਹੈ ਆਇਆ,
ਮੇਰੇ ਵਲ ਕਿਉਂ ਟਿਕਟਿਕੀ ਲਾ ਬੈਠਾ ।
ਕਿਸੇ ਜਾ ਕੇ ਆਖਿਆ ਸਾਈਂ ਲੋਕਾਂ,
ਕਿਦ੍ਹੀ ਭਾਲ ਅੰਦਰ ਏਥੇ ਬੈਹ ਰਿਹਾ ਏ ।
ਗੁਪਤਚਰ ਤੂੰ ਦੁਸ਼ਮਣ ਦੀ ਫ਼ੌਜ ਦਾ ਏਂ,
ਸੱਚ ਦੱਸ ਤੂੰ ਕੀ ਸੂਹ ਲੈ ਰਿਹਾ ਏਂ ।

ਜਾਨੀ ਸ਼ਾਹ ਫ਼ਕੀਰ ਜਵਾਬ ਦਿੱਤਾ,
ਛੇਵੇਂ ਪਾਤਸ਼ਾਹ ਦਾ ਤਲਬਗਾਰ ਹਾਂ ਮੈਂ ।
ਨ ਮੈਂ ਭੇਤੀ, ਨ ਭੇਦ ਦੀ ਗੱਲ ਜਾਣਾਂ,
ਆਇਆ ਚੱਲ ਕੇ ਕਰਨ ਦੀਦਾਰ ਹਾਂ ਮੈਂ ।
ਮੇਰੀ ਆਤਮਾ ਪਿਆਰ ਤੋਂ ਹੈ ਵਾਂਝੀ,
ਲੈਣ ਵਾਸਤੇ ਆਇਆ ਪਿਆਰ ਹਾਂ ਮੈਂ ।
ਮੈਨੂੰ ਆਪ ਖ਼ੁਦਾ ਨੇ ਭੇਜਿਆ ਏ,
ਮੇਰਾ ਇਹ ਮੁਰਸ਼ਦ, ਖ਼ਿਦਮਤਗਾਰ ਹਾਂ ਮੈਂ ।
ਜਾਨੀ ਮੇਰਾ ਉਹ ਦਿਲਾਂ ਦਾ ਹੈ ਜਾਨੀ,
ਜਾਨੀ ਜਾਣ ਦੇ ਨਾਲ ਮਿਲਾ ਦੇਵੇ ।
ਆਉਣ ਜਾਣ ਸਾਰਾ ਮੇਰਾ ਮੁੱਕ ਜਾਵੇ,
ਇਕ ਵਾਰ ਦੀਦਾਰ ਕਰਾ ਦੇਵੇ ।

ਸੋਚੀ ਪਾਤਸ਼ਾਹ ਅੱਗੋਂ ਜਵਾਬ ਦਿੱਤਾ,
ਇਨ੍ਹਾਂ ਮਹਿਵ ਜੇ ਮਿਲਣ ਦੀ ਚਾਹ ਅੰਦਰ ।
ਮੇਰਾ ਫੇਰ ਦੀਦਾਰ ਨਸੀਬ ਹੋਣੈ,
ਡੁੱਬ ਮਰੇ ਉਹ ਬਿਆਸ ਦਰਯਾ ਅੰਦਰ ।
ਜਾਨੀ ਸੁਣ ਹਜ਼ੂਰ ਦਾ ਹੁਕਮਨਾਮਾ,
ਉੱਠ ਨੱਸਿਆ ਖ਼ੁਸ਼ੀ ਤੇ ਚਾਅ ਅੰਦਰ ।
ਪਹੁੰਚ ਗਿਆ ਬਿਆਸ ਦਰਯਾ ਉੱਤੇ,
ਲੱਗਾ ਡੁੱਬਣ ਉਹ ਡੂੰਘੇ ਵਹਾਅ ਅੰਦਰ ।
ਪਿੱਛੋਂ ਸਤਿਗੁਰਾਂ ਸਿੱਖ ਦੂਜਾ ਕਿਹਾ,
ਡੁੱਬਣ ਦਿੱਤਾ ਨ ਓਸ ਅਮੀਰ ਤਾਈਂ ।
ਦਿੱਤੀ ਥਾਂ ਸਰਕਾਰ ਨੇ ਵਿਚ ਚਰਨਾਂ,
ਲਾਇਆ ਛਾਤੀ ਨਾਲ ਜਾਨੀ ਫ਼ਕੀਰ ਤਾਈਂ ।

ਮੀਰੀ ਪੀਰੀ ਦੇ ਮਾਲਕ ਨੇ ਫੇਰ ਕਿਹਾ,
ਮੇਰਾ ਤੂੰ ਜਾਨੀ ਤੇਰਾ ਮੈਂ ਜਾਨੀ ।
ਜਾਨੀ ਜਾਨ ਦਾ ਜਾਨੋਂ ਮਿਲਾਪ ਏਦਾਂ,
ਹੋ ਗਏ ਇਕ ਜਾਨੀ, ਜਾਨੀ ਜਾਨ ਜਾਨੀ ।
ਜਿਹਾ ਭੇਦ ਨ ਕਤਰੇ ਦਰਯਾ ਅੰਦਰ,
ਲਹਿਰ ਭੰਵਰ ਕਤਰੇ ਇਕ ਸਾਰ ਜਾਨੀ ।
ਕਿਰਨ ਸੂਰਜ ਵਿਚ ਏਦਾਂ ਅਭੇਦ ਹੋਈ,
ਜੋਤੀ ਜੋਤ ਜਾਨੀ, ਜਾਨੀ ਜੋਤ ਜਾਨੀ ।
ਫਿਰ ਹੱਸ ਕੇ ਗੁਰੂ ਜੀ ਕਹਿਣ ਲੱਗੇ,
"ਚੀਮਾ" ਏਸ ਥਾਂ ਓਹਦਾ ਸਨਮਾਨ ਹੋਣੈ ।
ਤੇਰੀ ਕਬਰ ਤੇ ਜਾਏਗਾ ਜੋ ਪਹਿਲਾਂ,
ਫੇਰ ਮੇਰੇ ਦਰਬਾਰ ਪ੍ਰਵਾਨ ਹੋਣੈ ।

# ਭਾਈ ਭਗੀਰਥ

ਇਕ ਭਗਤ ਭਗੀਰਥ ਸੀ ਭਗਤ ਪੂਰਾ,
ਭਾਈ ਆਖ ਕੇ ਲੋਕ ਪੁਕਾਰਦੇ ਸਨ ।
ਉਹ ਪਿੰਡ ਮਲਸੀਹਾਂ ਦੇ ਰਹਿਣ ਵਾਲਾ,
ਲੋਕ ਉਸ ਨੂੰ ਬੜਾ ਸਤਿਕਾਰਦੇ ਸਨ ।
ਭਰਮ ਭਾ ਸੀ ਲੋਕਾਂ 'ਚ ਬਹੁਤ ਉਦ੍ਹਾ,
ਤਲਬਗਾਰ ਸਭ ਉਹਦੇ ਦੀਦਾਰ ਦੇ ਸਨ ।
ਮਿੱਠ-ਬੋਲੜਾ ਪਿਆਰ ਉਹ ਵੰਡਦਾ ਸੀ,
ਬੱਚੇ ਬੁੱਢੇ ਸਭ ਉਸ ਨੂੰ ਪਿਆਰਦੇ ਸਨ ।
ਹੈ ਸੀ ਨੇਕ ਪਰ ਗੁਰੂ ਨਾ ਕੋਈ ਮਿਲਿਆ,
ਤਾਂ ਹੀ ਮਨਜ਼ਿਲ ਨ ਕਿਤੋਂ ਵੀ ਪਾ ਸਕਿਆ ।
ਕਈ ਵਾਰ ਉਹ ਭਟਕਿਆ ਤੀਰਥਾਂ 'ਤੇ,
ਮਨ ਦਾ ਭਰਮ ਨਾ ਕਿਤੋਂ ਮਿਟਾ ਸਕਿਆ ।

ਕਾਮਲ ਮੁਰਸ਼ਦ ਦੀ ਭਾਲ ਉਸ ਬੜੀ ਕੀਤੀ,
ਲੱਭਾ ਕਿਤੋਂ ਨਾ ਰਾਹਨੁਮਾ ਉਸ ਨੂੰ ।
ਜੰਗਲ ਬੇਲਿਆਂ ਜੂਹਾਂ 'ਚ ਭਾਲ ਕੀਤੀ,
ਲੱਭੀ ਦਰਦ ਦੀ ਨਾ ਦਵਾ ਉਸ ਨੂੰ ।
ਬੇੜੀ ਭੰਵਰ ਵਿਚ ਘੁੰਮਦੀ ਰਹੀ ਉਦ੍ਹੀ,
ਮਿਲਿਆ ਕਿਤੋਂ ਨਾ ਖ਼ੁਦਾ ਉਸ ਨੂੰ ।
ਭਟਕ ਰਹੀ ਭਗੀਰਥ ਦੀ ਰੂਹ ਤਾਈਂ,
ਮਿਲਿਆ ਕਿਤੋਂ ਨਾ ਚੈਨ ਟਿਕਾ ਉਸ ਨੂੰ ।
ਕਿਸੇ ਆਖਿਆ ਭਾਈ ਭਗੀਰਥ ਓਇ,
ਕਿਹੜੀ ਗੱਲ ਤੋਂ ਏਨਾ ਲਾਚਾਰ ਦਿੱਸੇਂ ।

ਤੈਨੂੰ ਰੋਗ ਅਵੱਲੜਾ ਖਾ ਰਿਹਾ ਏ,
ਨਾ ਰਾਜ਼ੀ ਤੇ ਨਾ ਬੀਮਾਰ ਦਿੱਸੇਂ।

ਅੱਗੋਂ ਭਾਈ ਭਗੀਰਥ ਜਵਾਬ ਦਿਤਾ,
ਲੱਭਾ ਕੋਈ ਨਾ ਦਰਦ ਵੰਡਾਣ ਵਾਲਾ।
ਤੜਪ ਰਿਹਾ ਪਪੀਹੇ ਦੇ ਵਾਂਗਰਾਂ ਮੈਂ,
ਸੁਆਂਤੀ ਬੂੰਦ ਨਾ ਮਿਲਿਆ ਪਿਲਾਣ ਵਾਲਾ।
ਨਾ ਮੈਂ ਜਿਊਣ ਜੋਗਾ, ਨਾ ਮੈਂ ਮਰਣ ਜੋਗਾ,
ਨਜ਼ਰ ਆਇਆ ਨਹੀਂ ਜਲਨ ਬੁਝਾਣ ਵਾਲਾ।
ਮਿਲਿਆ ਮੁਰਸ਼ਦ ਨਹੀਂ ਕਰਮਾਂ ਦੇ ਮਾਰਿਆਂ ਨੂੰ,
ਭਵ ਸਾਗਰੋਂ ਪਾਰ ਲੰਘਾਣ ਵਾਲਾ।
ਲੰਘ ਗਈ ਜਵਾਨੀ ਦੀ ਉਮਰ ਮੇਰੀ,
ਰਹਿ ਗਏ ਨੇ ਗਿਣਵੇਂ ਪਰਾਣ ਮੇਰੇ।
ਬਿਨਾਂ ਮੁਰਸ਼ਦੋਂ ਕਿਸੇ ਨਹੀਂ ਰਾਹ ਦੱਸਣਾ,
ਕਦੋਂ ਆਣ ਮਿਲਸਨ ਜਾਣੀ ਜਾਣ ਮੇਰੇ।

ਓਦ੍ਹਾ ਮਿਤ੍ਰ ਭਗੀਰਥ ਨੂੰ ਕਹਿਣ ਲੱਗਾ,
ਕਿੜ੍ਹੇ ਔਝੜੇ ਰਾਹ ਵਿਚ ਪੈ ਗਿਆ ਤੂੰ।
ਸੋਚਾਂ ਵਿਚ ਗ਼ਲਤਾਨ ਤੂੰ ਕਿਉਂ ਹੋਇਓਂ,
ਕਾਹਨੂੰ ਗ਼ਮਾਂ ਦੇ ਵਹਿਣ ਵਿਚ ਵਹਿ ਗਿਆ ਤੂੰ।
ਕੋਲ ਹੁੰਦਿਆਂ ਚਾਨਣ ਮੁਨਾਰਿਆਂ ਦੇ,
ਦੁੱਖ ਵਿਚ ਹਨੇਰਿਆਂ ਸਹਿ ਗਿਆ ਤੂੰ।
ਹੁੰਦੇ ਸੌਦਿਆਂ ਪੱਕਿਆਂ ਕੋਠਿਆਂ ਦੇ,
ਗੜ੍ਹੇ ਮੀਂਹ ਹਨੇਰੀ ਵਿਚ ਬਹਿ ਰਿਹਾ ਤੂੰ।
ਜਾ ਕੇ ਵੇਖ ਸੁਲਤਾਨਪੁਰ ਵਿਚ ਬਾਬਾ,
ਰੂਪ ਰੱਬ ਦਾ ਨਾਨਕ ਅਵਤਾਰ ਆਇਆ।
ਜਿਦ੍ਹੀ ਦੀਦ ਨਾਲ ਕਲਪਨਾ ਦੂਰ ਹੋਵੇ,
ਤਾਰਨ ਹਾਰ ਉਹ ਤਾਰਨ ਸੰਸਾਰ ਆਇਆ।

ਸੁਣ ਕੇ ਸੋਅ ਭਗੀਰਥ ਵਿਚਾਰ ਕੀਤੀ,
ਕਿਸਮਤ ਆਪਣੀ ਅੱਜ ਅਜ਼ਮਾ ਲਾਂ ਮੈਂ।
ਕਿੜ੍ਹਾ ਦੂਰ ਸੁਲਤਾਨਪੁਰ ਹੈ ਏਥੋਂ,
ਹੁਣੇ ਜਾ ਕੇ ਭਰਮ ਮਿਟਾ ਲਾਂ ਮੈਂ।

ਜਾਣੀ ਜਾਣ ਨੂੰ ਜਾਣ ਕੇ ਦਿਲ ਜਾਨੀ,
ਓਹਦੇ ਚਰਨਾਂ ਤੇ ਸੀਸ ਝੁਕਾ ਲਾਂ ਮੈਂ ।
ਭਵ ਸਾਗਰੋਂ ਸ਼ਾਇਦ ਉਹ ਪਾਰ ਕਰ ਦੇ,
ਬੇੜੀ ਡੁੱਬਦੀ ਪਾਰ ਲਗਾ ਲਾਂ ਮੈਂ ।
ਕੀਤੇ ਦਰਸ਼ਨ ਜਾ ਜਾ ਕੇ ਦਰ ਓਹਦੇ,
ਓਹਦੇ ਦਰ 'ਤੇ ਧੂਣੀ ਰਮਾ ਬੈਠਾ ।
ਪੀ ਕੇ ਨਾਨਕ ਦੇ ਦਰ ਤੋਂ ਦੋ ਬੂੰਦਾਂ,
ਹੋਸ਼ ਆਪਣੀ ਸਿੱਖ ਭੁਲਾ ਬੈਠਾ ।

ਨਾ ਉਹ ਰਾਤ ਵੇਖੇ, ਨਾ ਉਹ ਦਿਨ ਵੇਖੇ,
ਸੁਆਸ ਸੁਆਸ ਉਹ ਸੇਵਾ ਵਿਚ ਲਾਉਣ ਲੱਗਾ ।
ਤੱਪੜ ਝਾੜਨੇ ਪੱਖੇ ਦੀ ਕਰ ਸੇਵਾ,
ਮੁਰਸ਼ਦ ਆਪਣੇ ਤਾਈਂ ਰੀਝਾਣ ਲੱਗਾ ।
ਮਨ ਮਾਂਜ ਕੇ ਨਾਮ ਦੇ ਨਾਲ ਆਪਣਾ,
ਖ਼ੁਦੀ ਆਪਣੀ ਵਿਚੋਂ ਮਿਟਾਣ ਲੱਗਾ ।
ਦਾਤਨ ਰੋਜ਼ ਹਜ਼ੂਰ ਦੇ ਪੇਸ਼ ਕਰਕੇ,
ਕਿਸਮਤ ਆਪਣੀ ਤਾਈਂ ਪਲਟਾਣ ਲੱਗਾ ।
ਲੈ ਕੇ ਨਾਨਕ ਤੋਂ ਨੂਰ ਉਹ ਨੂਰ ਹੋਇਆ,
ਇਕੋ ਨਿਗ੍ਹਾ ਨੇ ਪਲਟੀ ਤਕਦੀਰ ਉਦ੍ਹੀ ।
ਬਣਿਆ ਦੇਵਤਾ ਦੈਵੀ ਉਹ ਗੁਣਾਂ ਵਾਲਾ,
ਬਦਲ ਮੱਥੇ ਦੀ ਗਈ ਲਕੀਰ ਉਦ੍ਹੀ ।

ਇਕ ਦਿਨ ਰਾਤ ਸਿਆਲ ਦੀ ਕਹਿਰ ਦੀ ਸੀ,
ਸਰਦੀ ਤੀਰ ਤਿੱਖੇ ਚੁਣ ਚੁਣ ਮਾਰਦੀ ਸੀ ।
ਠਰੂੰ ਠਰੂੰ ਰਜ਼ਾਈਆਂ ਵਿਚ ਲੋਕ ਕਰਦੇ,
ਠੰਡ ਅੰਦਰੀਂ ਪਿਆਂ ਨੂੰ ਠਾਰਦੀ ਸੀ ।
ਕਾਲੀ ਘਟਾ ਅਸਮਾਨ 'ਤੇ ਛਾਈ ਹੋਈ ਸੀ,
ਬਿਜਲੀ ਲਿਸ਼ਕਦੀ ਤੇ ਚਮਕਾਂ ਮਾਰਦੀ ਸੀ ।
ਕੋਰਾ ਕਹਿਰ ਬਣ ਕੇ ਏਧਰ ਫਿਰਨ ਲੱਗਾ,
ਉਧਰ ਲਗਨ ਲੱਗੀ ਉਨ੍ਹੂੰ ਯਾਰ ਦੀ ਸੀ ।
ਜੁੱਲਾ ਲਾਹ ਦਲਿੱਦਰ ਨੂੰ ਪਰਾਂ ਕੀਤਾ,
ਕਰ ਕੇ ਹਿੰਮਤ ਸੁਲਤਾਨਪੁਰ ਵਲ ਤੁਰਿਆ ।
ਕੀਤਾ ਮਾਤ ਫ਼ਰੀਦ ਨੂੰ ਪਰਦਿਆ 'ਚੋਂ',
ਸੁਹਣੀ ਵਾਂਗ ਝਨ੍ਹਾਂ 'ਚ ਠੱਲ੍ਹ ਤੁਰਿਆ ।

ਲੀੜੇ ਭਿੱਜ ਗਏ ਵਾਛੜ ਦੇ ਨਾਲ ਓਦ੍ਹੇ,
ਪਿੱਠ ਗੁਰਾਂ ਨੂੰ ਨਾ ਵਿਖਾਈ ਓਹਨੇ।
ਪਰਚਾ ਪਿਆਰ ਦਾ ਬੜਾ ਹੀ ਕਠਨ ਹੈਸੀ,
ਕੀਤੀ ਸੇਵਾ ਦੀ ਕਠਿਨ ਕਮਾਈ ਓਹਨੇ।
ਚਾਦਰ ਚੀਰ ਹਨੇਰੇ ਦੀ ਚੀਰ ਤੁਰਿਆ,
ਸੁਰਤ ਚਰਨਾਂ ਦੇ ਉਤੇ ਟਿਕਾਈ ਓਹਨੇ।
ਜਦੋਂ ਕਿੱਕਰ ਫਲ੍ਹਾ ਨਾ ਨਜ਼ਰ ਆਈ,
ਦਾਤਨ ਬੇਰੀ ਦੀ ਝੱਟ ਬਣਾਈ ਓਹਨੇ।
ਦਾਤਨ ਚਰਨਾਂ ਤੇ ਰੱਖ ਕੇ ਗੁਰੂ ਸੇਵਕ,
ਨਮਸਕਾਰ ਕਰ ਕੇ ਕੋਲ ਖਹਿ ਗਿਆ ਉਹ।
ਦਰ ਸਿੱਖ ਲਈ ਖੁੱਲ੍ਹ ਗਏ ਰਹਿਮਤਾਂ ਦੇ,
ਬਾਜ਼ੀ ਪਿਆਰ ਦੀ ਖੇਡ ਵਿਚ ਲੈ ਗਿਆ ਉਹ।

ਦਾਤਨ ਕਰ ਕੇ ਗੱਡੀ ਜ਼ਮੀਨ ਅੰਦਰ,
ਕਿਹਾ ਦਾਤਨ ਦਾ ਸਦਾ ਨਸ਼ਾਨ ਰਹਿ ਸੀ।
ਬੂਟਾ ਬੇਰੀ ਦਾ ਬਣੇਗਾ ਬਹੁਤ ਵੱਡਾ,
ਏਦੀ ਜੱਗ ਤੋਂ ਵੱਖਰੀ ਸ਼ਾਨ ਰਹਿ ਸੀ।
ਜਦ ਤਕ ਸਾਰੇ ਸੰਸਾਰ ਦੀ ਰਹੂ ਬਣਤਰ,
ਚੰਦ ਸੂਰਜ ਤੇ ਧਰਤ ਅਕਾਸ਼ ਰਹਿ ਸੀ।
ਤਦ ਤਕ ਭਾਈ ਭਗੀਰਥ ਦੀ ਘਾਲਣਾ ਦਾ,
ਅਤੇ ਬੇਰੀ ਦਾ ਸਦਾ ਸਨਮਾਨ ਰਹਿ ਸੀ।
ਕਣੀ ਨਾਮ ਦੀ ਭਗਤ ਦੇ ਕੰਨ ਪਾ ਕੇ,
ਓਦ੍ਹੇ ਅੰਦਰ ਦਾ ਖੋਲ੍ਹ ਅਸਰਾਰ ਦਿਤਾ।
ਜੀਵਨ ਮੁਕਤ ਕੀਤਾ "ਚੀਮਾ" ਭਗਤ ਤਾਈਂ,
ਜਨਮ ਮਰਨ ਸੀ ਓਦਾ ਸਵਾਰ ਦਿਤਾ।

# ਦਾਨਾਪੁਰ ਦੀ ਬਜ਼ੁਰਗ ਮਾਈ

ਵੱਡੀ ਉਮਰ ਦੀ ਇਕ ਬਜ਼ੁਰਗ ਮਾਤਾ,
ਬੇਚੈਨ ਹੋ ਕੇ ਹੌਕੇ ਭਰ ਰਹੀ ਏ।
ਕਦੀ ਬੈਠਦੀ ਉੱਠਦੀ ਸੋਚਦੀ ਏ,
ਯਾਦ ਬਾਲਾ ਪ੍ਰੀਤਮ ਨੂੰ ਕਰ ਰਹੀ ਏ।
ਨਸ਼ਤਰ ਗ਼ਮਾਂ ਦੀ ਪੱਛਿਆ ਦਿਲ ਓਦ੍ਹਾ,
ਡਾਢੇ ਦੁੱਖ ਵਿਛੋੜੇ ਦੇ ਜਰ ਰਹੀ ਏ।
ਬਿਹਬਲ ਹੋਈ ਉਹ ਹਿਜਰ ਫ਼ਰਾਕ ਅੰਦਰ,
ਕਦੀ ਜੀਉਂ ਰਹੀ ਏ, ਕਦੀ ਮਰ ਰਹੀ ਏ।
ਹਵਾ ਨਾਲ ਦਰਵਾਜ਼ੇ ਜਦ ਖੜਕਦੇ ਨੇ,
ਝੂਮ ਉਠਦੇ ਦਿਲੀ ਅਰਮਾਨ ਓਦ੍ਹੇ।
ਜਦੋਂ ਨਜ਼ਰ ਅੱਗੇ ਕੁਝ ਆਂਵਦਾ ਨਹੀਂ,
ਝੜੀ ਹੰਝੂਆਂ ਦੀ ਦੀਦੇ ਲਾਣ ਓਦ੍ਹੇ।

ਕਈ ਦਿਨ ਉਡੀਕ ਦੇ ਵਿਚ ਗੁਜ਼ਰੇ,
ਕਿਸੇ ਪਾਸਿਉਂ ਆਈ ਨਾ ਸੋਅ ਉਸ ਨੂੰ।
ਰਹੀ ਭਟਕ ਹਨੇਰੇ ਦੀ ਵਾਟ ਅੰਦਰ,
ਲੱਭੇ ਕਿਤੋਂ ਨਾ ਰੋਸ਼ਨੀ ਲੋਅ ਉਸ ਨੂੰ।
ਜਦੋਂ ਵਿਚ ਵਿਚੋਲਾ ਕੋਈ ਦਿੱਸਦਾ ਨਹੀਂ,
ਕਿਵੇਂ ਦੁੱਖ ਦੱਸੇ ਰੋ ਰੋ ਉਸ ਨੂੰ।
ਜਦੋਂ ਬਹੁਤੀ ਬੇਚੈਨ, ਨਿਰਾਸ਼ ਹੋਈ,
ਪੈਣ ਕਾਲਜੇ 'ਚ ਲੱਗੀ ਖੋ ਉਸ ਨੂੰ।
ਘੜੀ ਘੜੀ ਉਹ ਘੜੀ ਉਡੀਕਦੀ ਏ,
ਜਿਸ ਘੜੀ ਨੇ ਹੋਣੇ ਦੀਦਾਰ ਉਸ ਨੂੰ।

ਰੀਝ ਲਾ ਲਾ ਰਾਹਾਂ ਵਲ ਵੇਖਦੀ ਏ,
ਕਦੋਂ ਤਾਰਨਗੇ ਸ਼ਾਹ ਅਸਵਾਰ ਉਸ ਨੂੰ।

ਚੜ੍ਹੀ ਕਾਂਗ ਵਿਛੋੜੇ ਦੀ ਹੜ੍ਹ ਵਾਂਗੂ,
ਕੰਧ ਸਬਰ ਸੰਤੋਖ ਦੀ ਢਹਿਣ ਲੱਗੀ।
ਅੱਲੇ ਜ਼ਖ਼ਮ ਪੁਰਾਣੇ ਸਨ ਜਿਗਰ ਉਤੇ,
ਦਰਦਾਂ ਚੀਸਾਂ ਦੇ ਦੁੱਖ ਨੂੰ ਸਹਿਣ ਲੱਗੀ।
ਭਾਂਡਾ ਸਬਰ ਦਾ ਜਦੋਂ ਲਬਰੇਜ਼ ਹੋਇਆ,
ਓਦੋਂ ਕਰਕ ਕਲੇਜੇ ਵਿਚ ਪੈਣ ਲੱਗੀ।
ਜਦੋਂ ਵੇਖਿਆ ਆਉਣ ਦਾ ਪਤਾ ਕੋਈ,
ਫੇਰ ਨਾਲ ਨਹੋਰਿਆਂ ਕਹਿਣ ਲੱਗੀ।
ਤੈਨੂੰ ਢੋਆ ਪ੍ਰੇਮ ਦਾ ਦੇਣ ਖ਼ਾਤਰ,
ਝੋਲੀ ਚਾਵਾਂ ਅਦਾਵਾਂ ਨਾਲ ਭਰੀ ਹੋਈ ਏ।
ਸਫ਼ਰ ਕਰਦਿਆਂ ਭੁੱਖ ਪਿਆਸ ਲੱਗੀ,
ਖਿਚੜੀ ਚੁੱਲ੍ਹੇ 'ਤੇ ਏਸ ਲਈ ਧਰੀ ਹੋਈ ਏ।

ਤੂੰ ਨਹੀਂ ਰੀਝਦਾ ਚੰਗੇ ਪਦਾਰਥਾਂ ਤੇ,
ਭੁੱਜੇ ਦਾਣਿਆਂ ਦੇ ਫੱਕੇ ਮਾਰਨਾ ਏਂ ਤੂੰ।
ਹੋਲਾਂ ਚੱਬ ਕੇ ਮੱਕੀ ਦੇ ਖਾ ਢੋਡੇ,
ਗੰਨੇ ਚੂਪਨਾ ਤੇ ਡੰਗਰ ਚਾਰਨਾ ਏਂ ਤੂੰ।
ਜੂਠੇ ਭੀਲਣੀ ਦੇ ਬੇਰ ਕਦੇ ਖਾਵੇਂ,
ਜਾਤ ਪਾਤ ਨਾ ਕਦੀ ਵਿਚਾਰਾ ਏਂ ਤੂੰ।
ਇਕ ਪਾਟੀ ਹੋਈ ਧੋਤੀ ਦੀ ਲੀਰ ਬਦਲੇ,
ਆਪਣੇ ਭਗਤਾਂ ਦੀ ਕਿਸਮਤ ਸਵਾਰਨਾਂ ਤੂੰ।
ਮੈਨੂੰ ਪਾ ਨਾ ਔਖਿਆਂ ਪਰਚਿਆਂ 'ਚ,
ਮੇਰੇ ਘਰ ਅੰਦਰ ਫੇਰਾ ਪਾ ਛੇਤੀ।
ਮੇਰੇ ਗੋਣਵੇਂ ਮੇਣਵੇਂ ਸਾਹ ਰਹਿ ਗਏ,
ਹੁਣ ਤਾਂ ਆ ਛੇਤੀ, ਹੁਣ ਤਾਂ ਆ ਛੇਤੀ।

ਮੇਰੇ ਮਰਣ ਦੇ ਬਾਅਦ ਜੇ ਬਹੁੜਿਆ ਤੂੰ,
ਪਿੱਛੋਂ ਆਉਣ ਦਾ ਕੀ ਸਰਕਾਰ ਫ਼ਾਇਦਾ।
ਡੁੱਬ ਮਰੇ ਜੋ ਡੂੰਘਿਆਂ ਵਿਚ ਵਹਿਣਾਂ,
ਫੇਰ ਕਿਸ਼ਤੀ ਲਿਆਉਣ ਦਾ ਕੀ ਫ਼ਾਇਦਾ।

ਧੋਤੀ ਕਰਮਾਂ ਦੀ ਜਿਦ੍ਹੀ ਸੁਆਹ ਹੋ ਜਾਏ,
ਮੀਂਹ ਮੇਹਰ ਦਾ ਪਾਣ ਦਾ ਕੀ ਫ਼ਾਇਦਾ।
ਦੀਵਾ ਅੱਖੀਆਂ ਦਾ, ਜਿਦ੍ਹਾ ਗੁੱਲ ਹੋ ਜਾਏ,
ਉਹਨੂੰ ਸ਼ੀਸ਼ਾ ਵਿਖਾਉਣ ਦਾ ਕੀ ਫ਼ਾਇਦਾ।
ਮੇਰੇ ਲਈ ਕਿਸ ਤੈਨੂੰ ਪ੍ਰੇਰਨਾ ਏ,
ਤੇਰੇ ਬਿਨਾਂ ਮੇਰਾ ਗ਼ਮਖ਼ਾਹ ਕੋਈ ਨਹੀਂ।
ਕਿਵੇਂ ਹਨੂੰ ਵਾਂਗੂ ਚਿੱਡ ਚੀਰ ਦੱਸਾਂ,
ਤੇਰੇ ਜਿਹਾ ਕੋਈ ਆਰ ਨਾ ਪਾਰ ਹੈ ਨਹੀਂ।

ਮੇਰੇ ਦਿਲ ਨੂੰ ਪੂਰਾ ਯਕੀਨ ਹੈਗਾ,
ਸਦਾ ਭਗਤਾਂ ਦੀ ਪੂਰੀ ਅਰਦਾਸ ਕਰਨੈ।
ਬਿਰਦ ਪਾਲਣਾ ਮੁੱਢ ਤੋਂ ਰੀਤ ਤੇਰੀ,
ਕੰਮ ਸੇਵਕਾਂ ਦੇ ਸਦਾ ਰਾਸ ਕਰਨੈਂ।
ਔਖੇ ਵੇਲੇ ਤੂੰ ਭੱਠੀਆਂ ਵਿਚ ਬਹਿ ਕੇ,
ਆਪਣੇ ਸੇਵਕਾਂ ਦੇ ਦੁੱਖ ਨਾਸ ਕਰਨੈਂ।
ਇਸ ਵਿਚ ਸ਼ੱਕ ਸ਼ਕੂਕ ਦੀ ਗੱਲ ਕੋਈ ਨਹੀਂ,
ਦਰਸ਼ਨ ਦੇ ਕੇ ਦੂਰ ਪਿਆਸ ਕਰਨੈਂ।
ਪਾ ਪਾ ਔਂਸੀਆਂ ਬੁੱਢੀ ਗ਼ਰੀਬਣੀ ਦੇ,
ਸਣੇ ਉਂਗਲਾਂ ਹੱਥ ਵੀ ਘੱਸ ਗਏ ਨੇ।
ਕੁੱਟ ਕੁੱਟ ਕੇ ਕਿਹਨੂੰ ਮੈਂ ਪਾਂ ਚੂਰੀ,
ਹੁਣ ਤਾਂ ਕਾਂ ਬਨੇਰਿਉਂ ਨੱਸ ਗਏ ਨੇ।

ਅੱਗ ਬਾਲ ਕੇ ਹਾਂਡੀ 'ਚ ਪਾ ਖਿੱਚੜੀ,
ਘੋੜੇ ਸੋਚਾਂ ਦੇ ਮਾਂ ਦੁੜਾਣ ਲੱਗੀ।
ਡੋਰੀ ਪਿਆਰ ਦੀ ਨੂੰ ਮਾਰ ਮਾਰ ਤੁਣਕੇ,
ਗੁੱਡੀ ਵਿਚ ਅਕਾਸ਼ ਉਡਾਣ ਲੱਗ ਪਈ।
ਟੈਲੀਫ਼ੂਨ ਰੂਹਾਨੀਅਤ ਦਾ ਚੁੱਕ ਮਾਤਾ,
ਖ਼ਾਲ ਪ੍ਰੀਤਮ ਨੂੰ ਹਾਲ ਸੁਣਾਣ ਲੱਗ ਪਈ।
ਚੋਜੀ ਪ੍ਰੀਤਮ ਨੂੰ ਆਉਂਦਿਆਂ ਵੇਖ ਕੇ ਤੇ,
ਦਿਲ ਦੇ ਪਲੰਘ 'ਤੇ ਰੀਝਾਂ ਵਿਛਾਣ ਲੱਗ ਗਈ।
ਕਿਸੇ ਆਖਿਆ ਜਾ ਕੇ ਮਾਂ ਤਾਈਂ,
ਕਿਹੜਾ ਰੋਗ ਅਵੱਲੜਾ ਲਾ ਗਿਆ ਏ।
ਜਿਹਨੂੰ ਚਿਰਾਂ ਤੋਂ ਬੈਠੀ ਉਡੀਕਨੀ ਏਂ,
ਦਾਨਾਪੁਰ ਦੀ ਜੂਹ ਵਿਚ ਆ ਗਿਆ ਏ।

ਪੂਰੀ ਕਰਨ ਲਈ ਆਰਜ਼ੂ ਭਗਤਨੀ ਦੀ,
ਦਾਨਾਪੁਰ ਵਿਚ ਆਣ ਸਰਕਾਰ ਪਹੁੰਚੀ।
ਜੇੜ੍ਹੀ ਵਾਂਗ ਪਪੀਹੇ ਦੇ ਤੜਪਦੀ ਸੀ,
ਸੁਆਂਤੀ ਬੂੰਦ ਦੀ ਲੈ ਦਿਲਦਾਰ ਪਹੁੰਚੇ।
ਘਰ ਲੱਭ ਕੇ ਜਾ ਆਵਾਜ਼ ਮਾਰੀ,
ਪੂਰਾ ਕਰਨ ਲਈ ਅਸੀਂ ਇਕਰਾਰ ਪਹੁੰਚੇ।
ਉੱਠ ਖੋਲ੍ਹ ਅੱਖਾਂ ਮਾਤਾ ਵੇਖ ਏਧਰ,
ਥੰਕ ਟੁੱਟ ਕੇ ਤੇਰੇ ਦੁਆਰ ਪਹੁੰਚੇ।
ਡਾਢਾ ਭੁੱਖ ਨੇ ਮੈਨੂੰ ਬੇਜ਼ਾਰ ਕੀਤਾ,
''ਚੀਮਾ'' ਹੋਰ ਦੇਰੀ ਹੁਣ ਨਾ ਲਾ ਮਾਤਾ।
ਇਸ ਵਿਚ ਰਸ ਨੇ ਛੱਤੀ ਪਦਾਰਥਾਂ ਦੇ,
ਭਰ ਕੇ ਛੰਨਾਂ ਤੇ ਖਿੱਚੜੀ ਖੁਆ ਮਾਤਾ।

